ਜਨਵਰੀ-ਫਰਵਰੀ, 2001

10/-

5/128
ਪ1

# ਤਰਕਸ਼ੀਲ

★ ਹਰਭਜਨ ਹਲਵਾਰਵੀ ਨਾਲ ਮੁਲਾਕਾਤ

★ ਕੁਦਰਤ ਅਤੇ ਨੈਤਿਕਤਾ

★ ਧਰਮ ਅਤੇ ਵਿਗਿਆਨ

★ ਮਨੁੱਖ ਦੀ ਮਾਨਸਿਕ ਸ਼ਾਂਤੀ ਦੀ ਤਲਾਸ਼

★ ਟੈਲੀਫੋਨ ਕਰਨ ਵਾਲਾ ਪ੍ਰੇਤ

ਸਮਝਦਾਰ ਮਨੁੱਖ ਲਈ ਹਰ ਦਿਨ ਹੀ **ਨਵੇਂ ਵਰ੍ਹੇ** ਵਰਗਾ ਹੁੰਦਾ ਹੈ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਮਰਦਮਸ਼ੁਮਾਰੀ ਸਬੰਧੀਂ ਵਿਸ਼ੇਸ਼ ਅਪੀਲ

ਹਰ ਦਸ ਵਰਿਆਂ ਬਾਅਦ ਹੋਣ ਵਾਲੀ ਮਰਦਮਸ਼ੁਮਾਰੀ ਇਸ ਸਾਲ 9 ਤੋਂ 21 ਫਰਵਰੀ ਤੱਕ ਹੋ ਰਹੀ ਹੈ। ਇਸ ਵਿੱਚ ਹੋਰ ਜਾਂਣਕਾਰੀ ਤੋਂ ਇਲਾਵਾ. ਵਿਅਕਤੀ ਦੇ ਧਰਮ ਸਬੰਧੀ ਸੂਚਨਾ ਵੀ ਇਕੱਠੀ ਕੀਤੀ ਜਾਣੀ ਹੈ। ਤਰਕਸ਼ੀਲ ਦੇ ਪਾਠਕ ਅਤੇ ਸੋਸਾਇਟੀ ਮੈਂਬਰਾਂ ਨੂੰ ਅਪੀਲ ਹੈ ਕਿ ਉਹ ਧਰਮ ਦੇ ਖਾਨੇ ਵਿੱਚ 'ਮਨੁੱਖਤਾ' ਸ਼ਬਦ ਭਰਵਾਉਣ ਅਤੇ ਮਰਦਮਸ਼ੁਮਾਰੀ ਕਰਨ ਵਾਲੇ ਸਬੰਧਿਤ ਕਰਮਚਾਰੀ ਤੋਂ ਇਹ ਅੰਦਰਾਜ਼ ਹੋਣ ਬਾਰੇ ਯਕੀਨੀ ਬਣਾਉਣ ਅਤੇ ਹੋਰ ਸਹੀ ਸੋਚ ਵਾਲੇ ਵਿਅਕਤੀਆਂ ਨੂੰ ਵੀ ਇਸੇ ਤਰ੍ਹਾਂ ਕਰਨ ਲਈ ਪ੍ਰੇਰਤ ਕਰਨ ਤਾਂ ਜੋ ਧਾਰਮਿਕ ਵਖਰੇਵਿਆਂ ਤੋਂ ਪਾਰ ਇੱਕ ਨਵੇਂ ਜਨ-ਸਮੂਹ ਦੀ ਨਿਸ਼ਾਨਦੇਹੀ ਸਾਹਮਣੇ ਆਵੇ।

## ਵਿਸ਼ੇਸ਼ ਸੂਚਨਾ

ਤਰਕਸ਼ੀਲ ਸੋਸਾਇਟੀ ਪੰਜਾਬ ਦਾ ਸਾਲਾਨਾ ਇਜਲਾਸ 1-2 ਅਪ੍ਰੈਲ ਨੂੰ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਵੇਗਾ। ਇਸ ਡੈਲੀਗੇਟ ਇਜਲਾਸ ਵਿੱਚ ਭਾਗ ਲੈਣ ਲਈ ਸਾਰੀਆਂ. ਇਕਾਈਆਂ ਵਾਸਤੇ. ਜਰੂਰੀ ਹੈ ਕਿ ਉਹ ਆਪਣੇ ਸਾਰੇ ਬਕਾਏ ਮਿਤੀ 23.02.2001 ਤੱਕ ਚੁਕਤਾ ਕਰਨ। ਅਜਿਹਾ ਨਾ ਹੋਣ ਦੀ ਸੂਰਤ ਵਿੱਚ ਉਹ ਕੇਵਲ ਬਤੌਰ ਦਰਸ਼ਕ ਹੀ ਭਾਗ ਲੈ ਸਕਣਗੀਆਂ।

ਸਾਰੀਆਂ ਇਕਾਈਆਂ ਆਪਣੀ ਚੋਣ 4.3.2001 ਤੱਕ ਮੁਕੰਮਲ ਕਰਕੇ ਡੈਲੀਗੇਟਾਂ ਦੀ ਸੂਚੀ ਸਮੇਤ ਇਸਨੂੰ 15.3.2001 ਤੱਕ ਮੁੱਖ ਦਫਤਰ ਵਿਖੇ ਪੁੱਜਦਾ ਕਰਨ। (ਡੈਲੀਗੇਟਾਂ ਦੀ ਗਿਣਤੀ 10 ਪਿੱਛੇ 1, 20 ਪਿੱਛੇ 2, 30 ਪਿੱਛੇ 3 ਆਦਿ ਹੋਵੇਗੀ)

## ਗੀਤ

ਨਾ ਕੋਈ ਅੱਲਾ ਨਾ ਵਾਹਿਗੁਰੂ, ਨਾ ਕੋਈ ਕਹੀਏ ਭਗਵਾਨ।
ਸਾਡਾ ਤਾਂ ਬੱਸ ਇੱਕੋ ਨਾਹਰਾ, ਜੈ ਇਨਸਾਨ, ਜੈ ਇਨਸਾਨ।
ਬੰਦੇ ਦੇ ਡਰ ਦੀ ਪੈਦਾਇਸ਼ ਦੇਵੀਆਂ, ਦਿਉਤੇ ਰੱਬ ਵਗੈਰਾ,
ਬੰਦੇ ਹੀ ਵਿਗਿਆਨ ਦੁਆਰਾ ਇੱਥੇ ਲਿਆਉਣੈ ਯੁੱਗ ਸੁਨਹਿਰਾ।
ਇਹ ਸਭ ਬੰਦੇ ਦੀ ਕਲਪਨਾ, ਨਰਕ, ਸੁਰਗ ਤੇ ਹੋਰ ਜਹਾਨ,
ਸਾਡਾ ਤਾਂ ਬੱਸ ਇਹੀਓ ਨਾਹਰਾ..........................।
ਨਾ ਨਮਸਤੇ, ਨਮਸਕਾਰ ਨਾ ਸੱਸ੍ਰੀਕਾਲ ਨਾ ਰਾਮ ਰਾਮ ਹੈ,
ਸ਼ੁਭ ਸਵੇਰ, ਸ਼ੁਭ ਦੁਪਹਿਰਾ ਜਾਂ ਆਖਾਂਗੇ ਸ਼ੁਭ ਸ਼ਾਮ ਹੈ।
ਵਧੀਆ ਮਾਨਵ ਦੇ ਤੌਰ ਤੇ ਆਪਣੀ ਰੱਖਣੀ ਹੈ ਪਹਿਚਾਨ,
ਸਾਡਾ ਤਾਂ ਬੱਸ ਇਹੀਓ ਨਾਹਰਾ..........................।
ਅਗਲੇ ਪਿਛਲੇ ਜਨਮ, ਚੁਰਾਸੀ ਲੱਖ ਜੂਨਾਂ ਦਾ ਝੂਠਾ ਰੌਲਾ,
ਝੂਠੇ ਬੰਦੇ ਪੁੱਛਾਂ ਦਿੰਦੇ, ਕਰਨ ਤਵੀਤ ਤੇ ਪਾਉਣ ਹਥੌਲਾ।
ਬੰਦੇ ਤਾਈਂ ਡਰਾ ਇਹ ਬਾਬੇ ਆਪਣੀ ਰੋਜ ਚਲਾਉਣ ਦੁਕਾਨ।
ਸਾਡਾ ਤਾਂ ਬੱਸ ਇਹੀਓ ਨਾਹਰਾ..........................।
ਇਹ ਜੱਗ ਸਾਰਾ ਸੱਚਾ ਇਸਨੂੰ ਝੂਠਾ ਕਹਿਣ ਵਾਲੇ ਨੇ ਝੂਠੇ
ਸਾਡੀ ਕਿਰਤ ਤੇ ਐਸ਼ਾਂ ਕਰਦੇ ਸਾਡੇ ਹੱਥ ਫੜਾਉਂਦੇ ਠੂਠੇ।
ਵਿਹਲੜ ਭਾਰ ਨੇ ਧਰਤੀ ਉੱਤੇ ਕਿਰਤੀ ਬੰਦੇ ਹਨ ਮਹਾਨ,
ਸਾਡਾ ਤਾਂ ਬੱਸ ਇਹੀਓ ਨਾਹਰਾ..........................।
ਪ੍ਰਦੂਸ਼ਣ ਫੈਲਾਉਣ ਪੁਜਾਰੀ ਕਰਕੇ ਉੱਚੀ ਉੱਚੀ ਸ਼ੋਰ,
ਦਬੜੀਖਾਨੇ ਆ ਕੇ ਤੱਕ ਲੈ ਬੁੱਲੇ ਲੁੱਟਦੇ ਚਾਲੀ ਚੋਰ।
ਆਪਣੇ ਸਭ ਡਰ ਪਾਸੇ ਸੁੱਟ ਕੇ ਤੂੰ ਵੀ ਹੁਣ ਹੋ ਜਾ ਬਲਵਾਨ।
ਸਾਡਾ ਤਾਂ ਬੱਸ ਇਹੀਓ ਨਾਹਰਾ..........................।

*ਅਮਰਜੀਤ ਦਬੜ੍ਹੀਖਾਨਾ*

## ਤਤਕਰਾ





Gurmail Singh 'GHUDD

*ਸੰਪਾਦਕੀ*

## 31 ਦਿਸੰਬਰ ਦੀ ਰਾਤ

ਇਸ ਰਾਤ ਵਿੱਚ ਨਵੇਂ ਅਤੇ ਪੁਰਾਣੇ ਦਾ ਤਣਾਓ ਹੁੰਦਾ ਹੈ। ਇਸ ਰਾਤ ਦੇ ਇੱਕ ਹੱਥ ਵਿੱਚ ਪਿਛਲੇ ਵਰ੍ਹੇ ਦੀ ਕੰਨੀ ਹੁੰਦੀ ਹੈ ਅਤੇ ਦੂਜੇ ਹੱਥ ਵਿੱਚ ਅਗਲੇ ਵਰ੍ਹੇ ਦਾ ਲੜ। ਦੋਨੋਂ ਪਲ ਪਲ ਖਿਸਕਦੇ ਜਾਂਦੇ ਹਨ। ਕਈਆਂ ਨੂੰ ਇਸ ਤਬਦੀਲੀ ਦਾ ਪਤਾ ਹੀ ਨਹੀਂ ਲਗਦਾ। ਉਹ ਉਵੇਂ ਹੀ ਪਿਛਲੇ ਵਰ੍ਹੇ ਵਾਂਗ ਆਦਤਨ ਜਿਉਂਦੇ ਰਹਿੰਦੇ ਹਨ। ਕਈ ਇਨ੍ਹਾਂ ਤਬਦੀਲੀਆਂ ਨੂੰ ਮਾਣਦੇ ਹਨ, ਜਸ਼ਨ ਹੁੰਦੇ ਹਨ। ਬੇਵਾਸਤਗੀ, ਮਾਣ ਸਨਮਾਨ, ਨਮੋਸ਼ੀ, ਸੁਪਨਿਆਂ ਦੀ ਟੁੱਟ ਭੱਜ ਅਤੇ ਨਵੀਆਂ ਉਮੀਦਾਂ ਦੇ ਰੰਗ ਬਿਰੰਗੇ ਅਨੁਭਵਾਂ ਦਾ ਸਮਾਂ ਹੁੰਦਾ ਹੈ। ਇਸ ਕੈਲੰਡਰੀ ਤਬਦੀਲੀ ਦੀ ਅਣਦੇਖੀ ਨਹੀਂ ਕੀਤੀ ਜਾ ਸਕਦੀ। ਜੇ ਜਸ਼ਨ ਕਰਨ ਦਾ ਕੋਈ ਚਾਅ ਨਹੀਂ ਤਾਂ ਝੂਰਨਾ ਵੀ ਅਕਲਮੰਦੀ ਨਹੀਂ ਕਹੀ ਜਾ ਸਕਦੀ। ਜੇ ਜ਼ਿੰਦਗੀ ਹੈ ਤਾਂ ਜਿਉਣਾ ਸਾਡੀ ਜੀਵ ਵਿਗਿਆਨਕ ਲੋੜ ਹੀ ਨਹੀਂ ਸਗੋਂ ਸਮਾਜਿਕ ਜਿੰਮੇਵਾਰੀ ਵੀ ਹੈ। ਅਜਿਹੇ ਸਮੇਂ ਹੁੰਦੇ ਹਨ ਜਦੋਂ ਸਾਨੂੰ ਅੰਤਰਝਾਤ ਮਾਰਨੀ ਚਾਹੀਦੀ ਹੈ। ਗੁਜ਼ਰੇ ਦੀ ਪੜਚੋਲ ਕਰਨੀ ਹੁੰਦੀ ਹੈ ਅਤੇ ਭਵਿੱਖ ਲਈ ਸੁਪਨੇ ਚਿਤਵਣੇ ਹੁੰਦੇ ਹਨ। ਆਵਦੇ ਜ਼ਾਹਰਾ ਅਤੇ ਲੁਕਵੇਂ ਮਨਸ਼ਿਆਂ ਨੂੰ, ਨਿਰਲੇਪ ਹੋ ਕੇ ਨੰਗੇ ਰੂਪ ਵਿੱਚ ਦੇਖਣਾ ਹੁੰਦਾ ਹੈ। ਅਸੀਂ ਕਾਹਦੇ ਲਈ ਭੱਜੇ ਫਿਰਦੇ ਹਾਂ ? ਮਾਰੋ ਮਾਰ ਕਰਦੇ ਹਾਂ। ਦੇਖਣ ਵਾਲੀ ਗੱਲ ਇਹ ਹੈ ਕਿ ਅਸੀਂ ਹਰ ਹੀਲੇ ਅਮੀਰ ਹੋਣਾ ਚਾਹੁੰਦੇ ਹਾਂ, ਮਸ਼ਹੂਰ ਹੋਣਾ ਚਾਹੁੰਦੇ ਹਾਂ, ਕੀ ਸਾਨੂੰ ਸਤ੍ਹਾ ਦੀ ਭੁੱਖ ਹੈ। ਉਹ ਭਾਵੇਂ ਕਿਵੇਂ ਵੀ ਹੱਥ ਆਂ ਜਾਵੇ। ਕੀ ਸਾਡੇ ਪਰਉਪਕਾਰੀ ਕੰਮ ਅਤੇ ਲੋਕ ਸੇਵਾ ਇੱਕ ਮੁਖੌਟਾ ਹਨ। ਸਾਡੇ ਆਲੇ ਦੁਆਲੇ ਕੁਦਰਤ, ਚੀਜਾਂ ਅਤੇ ਸਮਕਾਲੀ ਮਨੁੱਖੀ ਭਾਈਚਾਰੇ ਨਾਲ ਕੀ ਸਬੰਧ ਹਨ ? ਇਨ੍ਹਾਂ ਸਬੰਧਾਂ ਦਾ ਅਧਾਰ ਕੀ ਹੈ। ਕੀ ਇਹ ਆਧਾਰ ਮਾਨਵੀ ਹੈ ਜਾਂ ਗੈਰ ਮਾਨਵੀ। ਕੀ ਜੰਗਲੀ ਕਾਨੂੰਨ ਵਾਂਗ ਇੱਕ ਨੇ ਦੂਜੇ ਨੂੰ ਲਤਾੜ ਕੇ ਕਾਮਯਾਬ ਹੋਣਾ ਹੈ ਜਾਂ ਦੂਸਰੇ ਦੀ ਹੋਂਦ ਦਾ ਸਨਮਾਨ ਕਰਦਿਆਂ ਹੋਇਆਂ ਸਹਿਕਾਰਤਾ ਦੇ ਅਧਾਰ ਤੇ ਜਿਉਣਾ ਹੈ। ਰੋਟੀ, ਕੱਪੜਾ ਅਤੇ ਮਕਾਨ ਲਈ ਸੰਘਰਸ਼ਸ਼ੀਲ ਮਨੁੱਖ ਅਤੇ ਇਨ੍ਹਾਂ ਨੂੰ ਹਾਸਲ ਕਰ ਚੁੱਕੇ ਵਿਅਕਤੀ ਲਈ ਉਪਰੋਕਤ ਸਵਾਲਾਂ ਨੂੰ ਸੰਬੋਧਤ ਹੋਣਾ ਪੈਂਦਾ ਹੈ। ਉਹ ਪਾਸਾ ਵੱਟ ਕੇ ਕੋਲ ਦੀ ਲੰਘਦਾ ਹੈ ਜਾਂ ਨਹੀਂ, ਇਹੀ ਉਹਦੀ ਸੰਵੇਦਨਸ਼ੀਲਤਾ ਹੈ। ਉਸ ਸਖਸ ਦੇ ਜੀਵਨ ਦ੍ਰਿਸ਼ਟੀਕੋਣ ਦਾ ਮਸਲਾ ਹੈ। ਸਾਡਾ ਸਾਰਿਆਂ ਦਾ ਕੋਈ ਨਾ ਕੋਈ ਨਜ਼ਰੀਆ ਹੈ ਜੋ ਅਚੇਤ ਜਾਂ ਸੁਚੇਤ ਸਾਡੀਆਂ ਸੋਚਾਂ, ਸੁਪਨਿਆਂ ਅਤੇ ਧਾਰਨਾਵਾਂ ਨੂੰ ਲੜੀ ਵਿੱਚ ਪਰੋਈ ਰੱਖਦਾ ਹੈ। ਅਸੀਂ ਇਹਨਾਂ ਬਾਰੇ ਬੇਖਬਰ ਹੋ ਸਕਦੇ ਹਾਂ, ਚੇਤੰਨ ਹੋ ਸਕਦੇ ਹਾਂ। ਉਸੇ ਤਰ੍ਹਾਂ ਜਿਵੇਂ ਅਸੀਂ ਖਾਧੇ ਹੋਏ ਖਾਣੇ ਬਾਰੇ ਤਾਂ ਜਾਣਦੇ ਹਾਂ ਪਰ ਇਹ ਨਹੀਂ ਜਾਣਦੇ ਕਿ ਇਹ ਪੇਟ ਵਿੱਚ ਹਜ਼ਮ ਕਿਵੇਂ ਹੁੰਦਾ ਹੈ। ਅਰਥ ਭਰਪੂਰ ਜਿੰਦਗੀ ਜਿਉਣ ਲਈ ਆਪਣੇ ਦ੍ਰਿਸ਼ਟੀਕੋਣ ਜਾਂ ਨਜ਼ਰੀਏ ਬਾਰੇ ਸਪਸ਼ਟ ਹੋਣਾ ਹਰ ਸ਼ਖਸ ਦੀ ਲੋੜ ਹੈ ਉਵੇਂ ਹੀ ਜਿਵੇਂ ਬੱਸ ਵਿੱਚ ਬੈਠੀ ਸਵਾਰੀ ਨੂੰ ਇਹ ਪਤਾ ਹੁੰਦਾ ਕਿ ਉਸਨੇ ਕਿੱਥੇ ਜਾਣਾ ਹੈ ਪਰ ਉਸ ਵਿਅੰਕਤੀ ਦੀ ਇਹ ਅਣਸਰਦੀ ਲੋੜ ਹੈ ਜੇ ਉਹ ਸਿਆਸੀ ਜਾਂ ਸਮਾਜਿਕ ਕਾਰਕੁੰਨ ਹੈ, ਜੇ ਉਹ ਮਾਣਨਯੋਗ ਪ੍ਰਾਪਤੀਆਂ ਕਰਨਾ ਚਾਹੁੰਦਾ ਹੈ। ਇਹ ਤਾਂ ਹੀ ਸੰਭਵ ਹੈ ਜੇ ਉਹ ਆਪਣੇ ਸਮੇਂ ਦੀਆਂ ਲੱਭੀਆਂ ਜਾ ਚੁੱਕੀਆਂ ਸੱਚਾਈਆਂ ਨੂੰ ਸਮਝਣ ਲਈ ਖੌਜਲਦਾ ਹੈ ਅਤੇ ਇਹਨਾਂ ਨੂੰ ਆਤਮਸਾਤ ਕਰ ਚੁੱਕਾ ਹੈ। ਉਨ੍ਹਾਂ ਲੋਕਾਂ ਵਾਂਗ ਨਹੀਂ ਜੋ ਦਹਾਕਾ ਪਹਿਲਾਂ ਰੱਬ ਨੂੰ ਗਾਲ੍ਹਾਂ ਕੱਢਦੇ ਵੇਖੇ ਗਏ ਹਨ ਪਰ ਅੱਜ ਉਹ ਨਿਤਨੇਮੀ ਬਣ ਚੁੱਕੇ ਹਨ ਜਾਂ ਉਹਨਾਂ ਅਕਾਲੀਆਂ ਵਾਂਗ ਜਿਨ੍ਹਾਂ ਲਈ ਪਹਿਲਾਂ ਕਾਂਗਰਸ ਸਿੱਖਾਂ ਦੀ ਕੱਟੜ ਦੁਸ਼ਮਣ ਜਮਾਤ ਸੀ ਪਰ ਅੱਜ ਉਹ ਇਸ ਦੇ ਮੋਹਰੀ ਆਗੂ ਹਨ, ਜੋ ਪਹਿਲਾਂ ਆਸਤਕ ਸਨ, ਅੱਜ ਨਾਸਤਕ ਹਨ ਜਾਂ ਇਸਦੇ ਉਲਟ। ਸੱਠ ਜਾਂ ਸੌ ਸਾਲ ਦੀ ਛੋਟੀ ਜਿਹੀ ਜਿੰਦਗੀ ਵਿੱਚ ਮਾਨਣਯੋਗ ਅਤੇ ਜਿਉਣਯੋਗ ਸਿਰਫ ਤਿੰਨ ਚਾਰ ਦਹਾਕੇ ਹੀ ਹੁੰਦੇ ਹਨ। ਜਿਨ੍ਹਾਂ ਵਿੱਚ ਉਪਰੋਕਤ ਕਿਸਮ ਦੀਆਂ ਉਲਟਬਾਜੀਆਂ ਠੀਕ ਨਹੀਂ। ਸਾਡੇ ਸਰੋਕਾਰ ਹਰ ਦਹਾਕੇ ਬਾਅਦ ਨਹੀਂ ਬਦਲਣੇ ਚਾਹੀਦੇ। ਬੇਸ਼ਕ ਉਨ੍ਹਾਂ ਦੀਆਂ ਪ੍ਰਾਪਤੀਆਂ ਦੇ ਢੰਗ ਤਰੀਕ ਬਦਲ ਸਕਦੇ ਹਨ। ਮਨੁੱਖ ਦੀ ਆਜ਼ਾਦੀ ਅਤੇ ਖੁਸ਼ੀ ਦਾ ਸਰੋਕਾਰ ਸਦੀਵੀ ਮਹੱਤਤਾ ਰੱਖਦਾ ਹੈ। ਇਨ੍ਹਾ ਵਿੱਚ ਮਨੁੱਖੀ ਹੋਂਦ ਲਈ ਜਰੂਰੀ ਵਾਤਾਵਰਨ, ਪੌਣ ਪਾਣੀਆਂ ਦੀ ਨਿਰਮਲਤਾ ਵੀ ਸ਼ਾਮਲ ਹੋ ਗਈ ਹੈ। ਕੋਈ ਇਹ ਨਹੀਂ ਕਹਿ ਸਕਦਾ ਕਿ ਉਹ ਦਹਾਕਾ ਪਹਿਲਾਂ ਇਨ੍ਹਾਂ ਸੱਚੇ ਸੁੱਚੇ ਮਨੋਰਥਾਂ ਲਈ ਲੜਦਾ ਰਿਹਾ ਹੈ ਪਰ ਅੱਜ ਇਸ ਦੀ ਲੋੜ ਨਹੀਂ। ਇਹਨਾਂ ਦੀ ਮਹੱਤਤਾ ਪਹਿਲਾਂ ਵੀ ਸੀ ਹੁਣ ਵੀ ਹੈ ਅਤੇ ਜਿੰਨਾ ਚਿਰ ਮਨੁੱਖ ਰਹੇਗਾ, ਇਹਨਾਂ ਦੀ ਮਹੱਤਤਾ ਬਣੀ ਰਹੇਗੀ। ਸਾਨੂੰ ਇਕੱਲਿਆਂ ਵੀ, ਅਤੇ ਰਲ ਕੇ ਵੀ ਡੂੰਘੀ ਛਾਣਬੀਣ ਕਰਨ ਦੀ ਲੋੜ ਹੈ। ਕੋਈ ਸੱਚ ਕਿੰਨਾ ਸੱਚ ਹੈ, ਕੋਈ ਝੂਠ ਕਿੰਨਾ ਝੂਠ ਹੈ। ਸਮੇਂ ਦੇ ਹਾਣ ਦਾ ਕਿਹੜਾ ਸੱਚ ਹੈ ਜਾਂ ਲੱਭੀਆਂ ਜਾ ਚੁੱਕੀਆਂ ਸਚਾਈਆਂ ਵਿਚ ਕਿਹੜੀ ਸ਼੍ਰੋਮਣੀ ਹੈ। ਉਹੀ ਰਾਹ ਦਰਸਾਵਾ ਹੋ ਸਕਦੀ ਹੈ। ਇਹ ਗੱਲਾਂ ਔਖੀਆਂ ਨਹੀਂ ਹਨ। ਬੱਸ ਨਿਰੰਤਰ ਘਾਲਣਾ ਅਤੇ ਅਧਿਐਨ ਦੀ ਲੋੜ ਹੈ। ਪਰ ਇਹ ਭਾਰਤੀਆਂ ਵਿੱਚ ਆਮ ਤੌਰ ਤੇ ਅਤੇ ਪੰਜਾਬੀਆਂ ਵਿੱਚ ਵਿਸ਼ੇਸ਼ ਤੌਰ ਤੇ ਗੈਰਹਾਜ਼ਰ ਹੈ ਅਤੇ ਇਸ ਤੋਂ ਵੀ ਵੱਧ ਪੰਜਾਬੀ ਚਿੰਤਨ ਦੁਆਲੇ ਸਿੱਖਿਇਜ਼ਮ ਦੀ ਲਕਸ਼ਮਣ ਰੇਖਾ ਖਿੱਚੀ ਹੋਈ ਹੈ। ਅਸੀਂ ਵੱਧ ਪੈਦਾਵਾਰ ਕਰਨ ਅਤੇ ਫੌਜ ਵਿੱਚ ਭਰਤੀ ਹੋ ਕੇ ਜਿਆਦਾ ਸ਼ਹੀਦੀਆਂ ਪ੍ਰਾਪਤ ਕਰਨ ਨੂੰ ਹੀ ਕੌਮੀ ਪਛਾਣ ਚਿੰਨ੍ਹ ਬਣਾਇਆ ਹੋਇਆ ਹੈ। ਸਾਡੇ ਬਹੁਤੇ ਬੁੱਧੀਜੀਵੀ ਟਿੱਪਣੀਕਾਰ ਅਤੇ ਪੈਰੋਕਾਰ ਬਣੇ ਹੋਏ ਹਨ। ਅਸੀਂ ਝੁੱਟੀ ਵਿੱਚ ਯਕੀਨ ਕਰਦੇ ਹਾਂ, ਸਹਿਜ ਨਿਰੰਤਰਤਾ ਵਿੱਚ ਨਹੀਂ। ਇਹ ਮਾਨਸਿਕ ਸੰਗਲ ਵੀ ਤੋੜਨ ਦੀ ਲੋੜ ਹੈ ਤਾਂ ਜੋ ਜਿੰਦਗੀ ਦੇ ਬਚਦੇ ਪਲ ਆਪਣੇ ਸਭ ਤੋਂ ਪਿਆਰੇ ਮਨੋਰਥਾਂ ਲਈ ਲੇਖੇ ਲਾਏ ਜਾ ਸਕਣ ਤੇ ਸਾਡੇ ਮਨਾਂ ਚੋਂ 31 ਦਿਸੰਬਰ ਦੀ ਰਾਤ ਦੀ ਦੁਵਿਧਾ ਖਤਮ ਹੋਵੇ। ਸ਼ੁਭ ਇੱਛਾਵਾਂ ਨਾਲ !

*- ਅਦਾਰਾ*

*ਮੁਲਾਕਾਤ*

# ਗਿਆਨਵਾਨ ਸਖਸ਼ੀਅਤ ਲਈ ਵਿਗਿਆਨ ਅਤੇ ਸਾਹਿਤ ਦਾ ਸੁਮੇਲ ਜਰੂਰੀ - ਹਰਭਜਨ ਹਲਵਾਰਵੀ

ਪੰਜਾਬੀ ਦੇ ਪ੍ਰਤੀਬੱਧ ਸ਼ਾਇਰ ਤੇ ਪੱਤਰਕਾਰੀ ਦੇ ਖੇਤਰ ਵਿੱਚ ਨਵੀਆਂ ਮੱਲਾਂ ਮਾਰਨ ਵਾਲੀ ਸਖ਼ਸ਼ੀਅਤ ਦਾ ਨਾਂ ਹੈ ਹਰਭਜਨ ਹਲਵਾਰਵੀ। ਉਸਨੇ ਆਪਣੀ ਜਿੰਦਗੀ ਦੇ ਹੁਸੀਨ ਵਰ੍ਹੇ ਯੁੱਗ ਪਲਟਾਉਣ ਤੁਰੇ ਕਾਫਲਿਆਂ ਸੰਗ ਚਲਦਿਆਂ ਖਰਚ ਕੀਤੇ ਅਤੇ ਅੱਜ ਕੱਲ ਉਹ ਪੰਜਾਬੀ ਦੇ ਨਾਮਵਰ ਅਖ਼ਬਾਰ 'ਪੰਜਾਬੀ ਟ੍ਰਿਬਿਊਨ' ਦੇ ਐਡੀਟਰ ਵਜੋਂ ਆਪਣੀਆਂ ਸੇਵਾਵਾਂ ਨਿਭਾ ਰਹੇ ਹਨ। ਅਸ਼ੋਕ ਕੁਮਾਰ ਲੁਧਿਆਣਾ ਵੱਲੋਂ ਉਹਨਾਂ ਨਾਲ ਕੀਤੀ ਮੁਲਾਕਾਤ ਆਪਣੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ। ***ਸੰਪਾਦਕੀ ਬੋਰਡ***

*? ਆਪਣੇ ਬਚਪਨ ਅਤੇ ਸਾਹਿਤ ਰਚਨਾ ਕਰਨ ਦੇ ਮੁੱਢਲੇ ਦੌਰ ਦੀ ਸ਼ੁਰੂਆਤ ਬਾਰੇ ਚਾਨਣਾ ਪਾਓ।*

- ਮੇਰੀ ਪਰਵਰਿਸ਼ ਲੁਧਿਆਣਾ ਲਾਗਲੇ ਛੋਟੇ ਕਸਬੇ ਹਲਵਾਰੇ ਵਿੱਚ ਹੋਈ। ਉਥੋਂ ਹੀ ਮੈਂ ਦਸਵੀਂ ਪਾਸ ਕੀਤੀ। ਛੇਵੀਂ ਤੋਂ ਦੱਸਵੀਂ ਤੱਕ ਮਨੀਟਰ ਰਿਹਾ ਤੇ ਸਕੂਲ ਦੀ ਬਾਲ ਸਭਾ ਦਾ ਪ੍ਰਧਾਨ। ਸਕੂਲ ਦੇ ਪ੍ਰੋਗਰਾਮਾਂ ਵਿੱਚ ਸਭ ਤੋਂ ਅੱਗੇ ਹੁੰਦਾ। ਕਹਾਣੀਆਂ ਬਚਪਨ ਤੋਂ ਪੜ੍ਹਨ ਲੱਗ ਪਿਆ ਸਾਂ, ਕਿਤਾਬਾਂ ਤੋਂ ਹੀ ਕਹਾਣੀਆਂ ਪੜ੍ਹਕੇ ਡਰਾਮੇ ਬਣਾਕੇ ਆਲ ਇੰਡੀਆ ਰੇਡੀਓ ਤੋਂ ਬੱਚਿਆਂ ਦੇ ਪ੍ਰੋਗਰਾਮ ਵਿੱਚ ਖੇਡਣ ਦਾ ਕਈ ਵਾਰ ਮੌਕਾ ਮਿਲਿਆ। ਪਹਿਲੀ ਕਵਿਤਾ ਮੈਂ ਅੱਠਵੀਂ ਜਮਾਤ ਵਿੱਚ ਪੜ੍ਹਦਿਆਂ ਲਿਖੀ। ਇਹ ਕਵਿਤਾ ਰੇਡੀਓ ਤੋਂ ਪੜ੍ਹੀ। ਉਨ੍ਹਾਂ ਸਕੂਲ ਦਾ ਨਾਮ ਵੀ ਲਿਆ ਤਾਂ ਸਾਰੇ ਅਧਿਆਪਕ ਬੜੇ ਖੁਸ਼ ਹੋਏ। ਸਕੂਲ ਵਿੱਚ ਬੱਚਿਆਂ ਦੇ ਰਸਾਲੇ ਵਿੱਚ ਮੈਂ ਹਰਭਜਨ ਸੇਵਕ ਦੇ ਨਾਂ ਨਾਲ ਛਪਦਾ ਰਿਹਾ। ਜਦੋਂ ਮੈਂ ਹਲਵਾਰੇ ਤੋਂ ਲੁਧਿਆਣੇ ਕਾਲਿਜ ਪੜ੍ਹਨ ਲਈ ਆਇਆ ਤਾਂ ਸਾਹਿਰ ਲੁਧਿਆਣਵੀ ਦੀ ਰੀਸ ਨਾਲ ਹਲਵਾਰੇ ਤੋਂ ਆਪਣੇ ਨਾਂ ਨਾਲ ਹਲਵਾਰਵੀ ਲਾ ਲਿਆ। ਮੇਰੀ ਪਹਿਲੀ ਕਵਿਤਾ 1962 ਵਿੱਚ ਪ੍ਰੀਤਲੜੀ ਵਿੱਚ ਛੱਪੀ।

*? ਤੁਹਾਡਾ ਸਾਹਿਤ ਦੇ ਦੌਰ ਵਿੱਚ ਸ਼ਾਮਲ ਹੋਣ ਦਾ ਆਰੰਭ ਕਿਸ ਤਰ੍ਹਾਂ ਦਾ ਸੀ।*

- ਸਕੂਲ ਵਕਤ ਹੀ ਕਈ ਰਸਾਲੇ ਪੜ੍ਹਨੇ ਸ਼ੁਰੂ ਕਰ ਦਿੱਤੇ ਸਨ। ਪ੍ਰੀਤਲੜੀ ਨੂੰ ਮੈਂ ਬੜੀ ਬੇਸਬਰੀ ਨਾਲ ਉਡੀਕਦਾ ਸਾਂ। ਪੜ੍ਹਨ ਦੀ ਆਦਤ ਮੇਰੀ ਬਚਪਨ ਤੋਂ ਹੀ ਬੜੀ ਤੀਬਰ ਸੀ ਜਿਹੜੀ ਅੱਜ ਤਾਂਈ ਬਣੀ ਹੋਈ ਹੈ। ਮੈਂ 20 ਭਾਸ਼ਾਵਾਂ ਦਾ ਸਾਹਿਤ ਪੜ੍ਹ ਚੁੱਕਾ ਹਾਂ। ਸਭ ਤੋਂ ਪ੍ਰਭਾਵਿਤ ਮੈਨੂੰ ਰੂਸੀ ਕਲਾਸਿਕ ਸਾਹਿਤ ਨੇ ਕੀਤਾ ਹੈ। ਕਾਲਿਜ ਵਿਦਿਆਰਥੀ ਹੋਣ ਸਮੇਂ ਤੋਂ ਮੈਂ ਕਮਿਊਨਿਸਟਾਂ ਦੇ ਸੰਪਰਕ ਵਿੱਚ ਆ ਗਿਆ ਤੇ ਮਾਰਕਸਵਾਦੀ ਸਾਹਿਤ ਵੱਲ ਪ੍ਰੇਰਿਆ ਗਿਆ। ਮੈਂ ਬੀ. ਐਸ. ਸੀ. ਆਰੀਆ ਕਾਲਜ ਲੁਧਿਆਣਾ ਤੋਂ ਤੇ ਐਮ. ਏ. ਸਰਕਾਰੀ ਕਾਲਜ ਹਿਸਾਰ ਤੋਂ ਕੀਤੀ। ਇਸ ਸਮੇਂ ਮੈਂ ਵਿਦਿਆਰਥੀ ਲਹਿਰ ਦੀ ਮੰਗ ਉਤੇ ਆਗੂ ਬਣ ਗਿਆ ਤੇ ਨਕਸਲੀ ਲਹਿਰ ਵਿੱਚ ਸ਼ਾਮਲ ਹੋ ਗਿਆ।

*? ਤੁਸੀਂ ਨਕਸਲੀ ਲਹਿਰ ਨਾਲ ਕਿਵੇਂ ਜੁੜੇ।*

- 1966-68 ਵਿੱਚ ਜਦੋਂ ਮੈਂ ਸਰਕਾਰੀ ਕਾਲਜ ਲੁਧਿਆਣੇ ਵਿੱਚ ਐਮ. ਏ. ਹਿਸਾਬ ਦਾ ਵਿਦਿਆਰਥੀ ਸਾਂ, ਉਥਾਂ ਵਿਦਿਆਰਥੀ ਲਹਿਰ ਵਿੱਚ ਸਰਗਰਮ ਮੈਂਬਰ ਸਾਂ। ਪੰਜਾਬ ਸਟੂਡੈਂਟ ਯੂਨੀਅਨ ਦੀ ਸੂਬਾ ਕਮੇਟੀ ਦਾ ਮੈਂਬਰ ਸਾਂ। ਇਹ ਸਾਰੀ ਨਕਸਲੀ ਲਹਿਰ ਵਿੱਚ ਸ਼ਾਮਲ ਹੋ ਗਈ। ਇਉਂ ਮੈਂ ਨਕਸਲੀ ਪਾਰਟੀ ਦੀ ਲੁਧਿਆਣਾ ਜ਼ਿਲ੍ਹੇ ਦੀ ਕਮੇਟੀ ਤੇ ਫਿਰ ਸੂਬਾ ਕਮੇਟੀ ਦਾ ਮੈਂਬਰ ਬਣ ਗਿਆ। ਮੇਰੇ ਜ਼ਿੰਮੇ ਪਾਰਟੀ ਦੇ ਪ੍ਰਚਾਰ ਦਾ ਕੰਮ ਲੱਗਾ। ਪੋਸਟਰ ਲਿਖਕੇ ਛਪਵਾਉਣੇ ਤੇ ਫਿਰ ਕੰਧਾਂ ਉਤੇ ਲਾਉਣੇ, ਇਹ ਸਾਰਾ ਕੰਮ ਮੈਂ ਆਪਣੇ ਹੱਥੀਂ ਕਰਦਾ ਸੀ। ਪਾਰਟੀ ਦੇ ਮਾਸਿਕ ਪੱਤਰ 'ਯੁੱਧ' ਦਾ ਸੰਪਾਦਕ ਰਿਹਾ। ਫਿਰ ਲਹਿਰ ਦੇ ਖਿੰਡਣ ਕਰਕੇ 1974 ਵਿਚ ਲੁਧਿਆਣਾ ਕਚਹਿਰੀ ਵਿੱਚ ਪੇਸ਼ ਹੋ ਗਿਆ। ਮੈਂ 10 ਜੁਲਾਈ 1970 ਨੂੰ ਰੂਪੋਸ਼ ਹੋਇਆ ਸੀ। 8 ਮਹੀਨੇ ਮੈਂ ਲੁਧਿਆਣਾ ਜੇਲ ਵਿੱਚ ਕੱਟੇ। ਇਸ ਤਰ੍ਹਾਂ ਮੇਰੇ ਤੇ ਬਣਾਏ ਤਿੰਨ ਮੁਕੱਦਮੇ ਖਾਰਜ਼ ਹੋ ਗਏ।

*? ਪੰਜਾਬੀ ਦੇ ਯੁੱਗ ਕਵੀ ਅਤੇ ਆਪਣੇ ਨੇੜਲੇ ਮਿੱਤਰ ਪਾਸ਼ ਬਾਰੇ ਕੋਈ ਯਾਦ।*

- ਹੌਲੀ ਹੌਲੀ ਅਸੀਂ ਦੋਵੇਂ ਨਿੱਘੇ ਮਿੱਤਰ ਬਣ ਗਏ। ਅਸੀਂ ਸਾਰੀ ਸਾਰੀ ਰਾਤ ਜਾਗਦੇ ਗੱਲਾਂ ਕਰਦੇ ਤੇ ਬਹਿਸਾਂ ਕਰਦੇ। ਉਹ ਬਹੁਤ ਹੀ ਪ੍ਰਭਾਵਸ਼ਾਲੀ ਕਵੀ ਤੇ ਉਤਸ਼ਾਹੀ ਨੌਜਵਾਨ ਸੀ। ਅਜਿਹੇ ਬੰਦੇ ਬਹੁਤ ਚਿਰ ਜਿਉਂਦੇ ਨਹੀਂ ਰਹਿੰਦੇ ਕਿਉਂਕਿ ਉਹ ਪਹਾੜ ਨਾਲ ਮੱਥਾ ਲਾਉਣ ਦੇ ਆਦੀ ਹੁੰਦੇ ਹਨ।

*? ਹੁਣ ਤੱਕ ਪੰਜਾਬੀ ਸਾਹਿਤ ਨੂੰ ਕਿੰਨੀਆਂ ਪੁਸਤਕਾਂ ਦੇ ਚੁੱਕੇ ਹੋ।*

- ਹੁਣ ਤੱਕ ਮੈਂ ਚਾਰ ਕਾਵਿ ਸੰਗ੍ਰਹਿ 'ਪੌਣ ਉਦਾਸ ਹੈ' 'ਪਿਘਲੇ ਹੋਏ ਪਲ', ਪੰਖ ਵਿਹੂਣਾ' 'ਪੁਲਾਂ ਤੋਂ ਪਾਰ' ; ਤਿੰਨ ਸਫ਼ਰਨਾਮੇ ਚੀਨ ਵਿੱਚ ਕੁੱਝ ਦਿਨ, ਯਾਦਾਂ ਮਿੱਤਰ ਦੇਸ਼ ਦੀਆਂ, ਮਹਾਂਸਾਗਰ ਤੋਂ ਪਾਰ ਅਤੇ ਸਾਹਿਤਕ ਅਲੋਚਨਾ ਦੇ ਦੋ ਦਰਜਨ ਲੇਖ ਸਾਹਿਤ ਨੂੰ ਦੇ ਚੁੱਕਾ ਹਾਂ।

*? ਸਾਹਿਤ ਤੇ ਵਿਗਿਆਨ ਦਾ ਕੀ ਸਬੰਧ ਹੈ।*

- ਸਾਇੰਸ ਤੇ ਹਿਸਾਬ ਦੋਵੇਂ ਹੀ ਬੜੇ ਡੱਲ ਵਿਸ਼ੇ ਹਨ ਤੇ ਸਾਹਿਤ ਬਹੁਤ ਹੀ ਸੂਖਮ ਹੈ। ਫਿਰ ਵੀ ਮੈਂ ਕਦੇ ਵਿਗਿਆਨ ਅਤੇ ਸਾਹਿਤ ਨੂੰ ਅਲੱਗ ਕਰਕੇ ਨਹੀਂ ਵੇਖਿਆ। ਮੈਂ ਤਾਂ ਸਮਝਦਾ ਹਾਂ ਕਿ ਇਨਸਾਨ ਨੂੰ ਵਿਗਿਆਨ ਦੀ ਵੀ ਚੋਖੀ ਸਮਝ ਹੋਣੀ ਚਾਹੀਦੀ ਹੈ। ਮੇਰੇ ਵਿਚਾਰ ਮੁਤਾਬਕ ਇਨ੍ਹਾਂ ਦੋਹਾਂ ਦੇ ਸੁਮੇਲ ਤੋਂ ਬਿਨਾ ਇੱਕ ਗਿਆਨਵਾਨ ਸਖਸ਼ੀਅਤ ਦੀ ਉਸਾਰੀ ਨਹੀਂ ਹੋ ਸਕਦੀ।

*? ਪਰਿਵਾਰ ਤੇ ਮਿੱਤਰਾਂ ਦੇ ਸਹਿਯੋਗ ਬਾਰੇ ਕੀ ਕਹਿਣਾ ਚਾਹੋਗੇ.*

- ਮੈਨੂੰ ਆਪਣੀ ਪਤਨੀ ਤੋਂ ਪੂਰਾ ਸਹਿਯੋਗ ਮਿਲ ਰਿਹਾ ਹੈ। ਬਹੁਤ ਸਾਰੇ ਸਨੇਹੀ ਦੋਸਤਾਂ ਵੱਲੋਂ ਸਹਿਯੋਗ ਤੇ ਸਹਾਰਾ ਮਿਲਦਾ ਰਿਹਾ ਹੈ। ਖੁਸ਼ੀ ਦੀ ਗੱਲ ਇਹ ਹੈ ਕਿ ਮੇਰੇ ਮਿੱਤਰਾਂ ਤੇ ਸਨੇਹੀਆਂ ਗਿਣਤੀ ਵਿਰੋਧੀਆਂ ਨਾਲੋਂ ਕਈ ਗੁਣਾਂ ਵੱਧ ਹੈ।

*? ਤੁਸੀਂ ਸਾਹਿਤ ਦਾ ਸਮਾਜ ਲਈ ਕੀ ਰੋਲ ਮੰਨਦੇ ਹੋ ?*

- ਸਾਹਿਤ ਦਾ ਸਮਾਜ ਲਈ ਰੋਲ ਬਹੁਤ ਮਹੱਤਵਪੂਰਨ ਹੁੰਦਾ ਹੈ।



ਹਿਤ ਕਿਉਂਕਿ ਸਾਰਾ ਹੀ ਇਕੋ ਜਿਹਾ ਨਹੀਂ ਹੁੰਦਾ, ਇਸ ਲਈ ਸ ਦਾ ਸਮਾਜ ਲਈ ਰੋਲ ਵੀ ਵੱਖ ਵੱਖ ਹੁੰਦਾ ਹੈ। ਚੰਗਾ ਤੇ ਉੱਚ ਏ ਦਾ ਸਾਹਿਤ ਸਮਾਜ ਲਈ ਕਲਿਆਣਕਾਰੀ ਹੋਣ ਕਰਕੇ ਤਵਪੂਰਨ ਹੁੰਦਾ ਹੈ ਪਰ ਸਾਹਿਤ ਦੇ ਨਾਂ ਤੇ ਰਚੀਆਂ ਗਈਆਂ ਟੀਆਂ ਲਿਖਤਾਂ ਮਾੜਾ ਪ੍ਰਭਾਵ ਪਾਉਂਦੀਆਂ ਹਨ।

*ਹਾਡੇ ਜੀਵਨ ਦੀ ਕੋਈ ਯਾਦਗਾਰੀ ਘਟਨਾ ਜਾਂ ਪਲ ਜਿਹੜੇ ਆਨੂੰ ਕਦੇ ਨਹੀਂ ਭੁੱਲਦੇ ?*

ਲ ਮੈਨੂੰ ਸੱਤ ਸਾਲ ਦੀ ਉਮਰ ਤੋਂ ਲੈ ਕੇ ਹੁਣ ਤੱਕ ਆਪਣੀ ਦਗੀ ਦੀਆਂ ਸਾਰੀਆਂ ਘਟਨਾਵਾਂ ਯਾਦ ਹਨ। ਕੇਵਲ ਉਹੀ ਲੀਆਂ ਹਨ ਜਿਹੜੀਆਂ ਯਾਦ ਰੱਖਣ ਯੋਗ ਨਹੀਂ ਸਨ। ਫਿਰ ਵੀ ਜਿਹੀ ਕੋਈ ਏਨੀ ਵੱਡੀ ਘਟਨਾ ਨਹੀਂ ਵਾਪਰੀ ਜਿਸ ਨੂੰ ਉਸ ਵਿਚ ਯਾਦਗਾਰੀ ਕਹਿ ਸਕਾਂ ਜਿਹੜੀ ਬਾਕੀਆਂ ਨਾਲੋਂ ਬਹੁਤ ਆਦਾ ਵੱਖਰੀ ਜਾਂ ਵੱਡੀ ਹੋਵੇ।

*ਪੰਜਾਬੀ ਕਵਿਤਾ ਵਿਚ ਪਨਪ ਰਹੇ ਨਵੇ ਰੁਝਾਨ ਉਤਰ ਆਧੁਨਿਕਵਾਦ ਬਾਰੇ ਤੁਹਾਡੀ ਕੀ ਰਾਇ ਹੈ ?*

ਉਤਰ ਆਧੁਨਿਕਵਾਦ ਨਾ ਤਾਂ ਕੋਈ ਵਾਦ ਹੈ ਅਤੇ ਨਾ ਹੀ ਜਾਬੀ ਕਵਿਤਾ ਦਾ ਕੋਈ ਨਵਾਂ ਰੁਝਾਨ। ਇਹ ਇੱਕ ਅਜਿਹੀ ਧਾਂਤਕ ਫੈਸ਼ਨਪ੍ਰਸਤੀ ਹੈ ਜੋ ਪੱਛਮ ਵੱਲੋਂ ਆਈ ਅਤੇ ਸਾਡੇ ਕੁਝ ਕਾਦਮਿਕ ਹਲਕਿਆਂ ਤੱਕ ਹੀ ਸੀਮਤ ਹੋ ਕੇ ਰਹਿ ਗਈ ਹੈ। ਮ ਦਾ ਪ੍ਰਭਾਵ ਬਹੁਤ ਥੋੜ੍ਹਾ ਤੇ ਵਕਤੀ ਹੈ। ਉਹ ਵੀ ਕਵਿਤਾ ਦੀ ਆਲੋਚਨਾ ਤੱਕ। ਕਾਵਿ ਰਚਨਾ ਨਾਲ ਇਸ ਦਾ ਕੋਈ ਸਬੰਧ ਖਾਈ ਨਹੀਂ ਦਿੰਦਾ।

*ਕੀ ਇਹ ਵਾਦ ਪੰਜਾਬੀ ਕਵਿਤਾ ਨੂੰ ਉਸਾਰੂ ਸੇਧ ਦੇਣ ਦੇ ਮੱਰਥ ਹੈ ?*

ਉਤਰ ਆਧੁਨਿਕਵਾਦ ਨੂੰ ਕਿਉਂਕਿ ਅਜੇ ਤੱਕ ਪੰਜਾਬੀ ਕਵੀਆਂ ਅਪਣਾਇਆ ਹੀ ਨਹੀਂ ਇਸ ਲਈ ਇਸ ਦੀ ਉਸਾਰੂ ਜਾਂ ਕੋਈ ਸੇਧ ਦੇਣ ਦੀ ਸਮਰੱਥਾ ਬਾਰੇ ਚਰਚਾ ਕਰਨ ਦੀ ਜ਼ਰੂਰਤ ਮਹਿਸੂਸ ਹੀਂ ਹੁੰਦੀ।

*ਕੀ ਤੁਸੀਂ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਪੰਜਾਬੀ ਦੀ ਆਨ ਸ਼ਾਨ ਲਈ ਕੀਤੇ ਜਾ ਰਹੇ ਯਤਨਾਂ ਤੋਂ ਸੰਤੁਸ਼ਟ ਹੋ ?*

ਪੰਜਾਬੀ ਦੀ ਆਨ ਸ਼ਾਨ ਲਈ ਕੇਂਦਰੀ ਪੰਜਾਬੀ ਲੇਖਕ ਸਭਾ ਲੋਂ ਬਹੁਤ ਜੋਰਦਾਰ ਯਤਨ ਕੀਤੇ ਜਾ ਚੁੱਕੇ ਹਨ ਅਤੇ ਹੁਣ ਵੀ ਰੀ ਹਨ। ਇਸ ਸੰਗਠਨ ਵੱਲੋਂ ਕੀਤੇ ਗਏ ਯਤਨਾਂ ਤੋਂ ਨਾ ਤੁਸ਼ਟ ਹੋਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਜੇ ਇਹ ਯਤਨ ਫਲ ਨਹੀਂ ਹੋਏ ਤਾਂ ਕਸੂਰ ਸਰਕਾਰਾਂ ਦਾ ਜਾਂ ਇਨ੍ਹਾਂ ਦੀਆਂ ਸਥਾਵਾਂ ਦਾ ਹੈ, ਕੇਂਦਰੀ ਪੰਜਾਬੀ ਲੇਖਕ ਸਭਾ ਦਾ ਨਹੀਂ।

*ਮਾਂ ਬੋਲੀ ਪੰਜਾਬੀ ਸਬੰਧੀ ਪੰਜਾਬ ਸਰਕਾਰ ਵੱਲੋਂ ਧਾਰਨ ਨੀਤੀ ਬੰਧੀ ਤੁਸੀਂ ਕੀ ਕਹਿਣਾ ਚਾਹੋਗੇ ?*

ਪੰਜਾਬ ਸਰਕਾਰ ਵੱਲੋਂ ਮਾਂ ਬੋਲੀ ਪੰਜਾਬੀ ਧਾਰਨ ਕੀਤੀ ਕੋਈ ਤੀ ਸਾਡੇ ਸਾਹਮਣੇ ਨਹੀਂ। ਜੇ ਹੈ ਤਾਂ ਕੇਵਲ ਇਹੀ ਕਿ ਸਰਕਾਰੀ ਮ ਕਾਜ ਵਿਚ ਪੰਜਾਬੀ ਨੂੰ ਘੱਟ ਤੋਂ ਘੱਟ ਥਾਂ ਦਿੱਤੀ ਜਾਵੇ। ਮੇਰੀ ਣਕਾਰੀ ਅਨੁਸਾਰ ਮੁੱਖ ਮੰਤਰੀ ਦੇ ਆਪਣੇ ਸਕੱਤਰੇਤ ਦਾ ਕੰਮ ਅਜੇ ਵੀ ਮੁੱਖ ਤੌਰ 'ਤੇ ਅੰਗਰੇਜੀ ਵਿਚ ਹੀ ਹੋ ਰਿਹਾ ਹੈ।

*? ਪੱਛਮੀ ਸਭਿਆਚਾਰ ਦੇ ਦਿਨੋ ਦਿਨ ਵਧ ਰਹੇ ਪ੍ਰਭਾਵ ਸਦਕਾ ਕੀਤੇ ਜਾ ਰਹੇ ਨਿੱਤ ਨਵੇਂ ਪੌਪ ਤਜਰਬੇ ਕੀ ਸਮਾਜ ਦੇ ਹਿਤ ਵਿਚ ਹਨ ?*

- ਪੱਛਮੀ ਸਭਿਆਚਾਰ ਦੇ ਪ੍ਰਭਾਵ ਅਧੀਨ ਪੌਪ ਗਾਇਕੀ ਦੇ ਤਜਰਬੇ ਆਮ ਲੋਕਾਂ ਦਾ ਵਕਤੀ ਮਨੋਰੰਜਨ ਤਾਂ ਕਰ ਸਕਦੇ ਹਨ ਪਰ ਇਨ੍ਹਾਂ ਵਿਚ ਯਾਦ ਰੱਖਣ ਵਾਲਾ ਜਾਂ ਪੰਜਾਬੀ ਸਭਿਆਚਾਰ ਦਾ ਅਟੁੱਟ ਅੰਗ ਬਣ ਸਕਣ ਵਾਲਾ ਕੁਝ ਵੀ ਨਹੀਂ ਹੈ। ਟੈਲੀਵੀਜ਼ਨ ਚੈਨਲਾਂ ਨੇ ਪੌਪ ਗਾਇਕੀ ਨੂੰ ਲਾਹੇਵੰਦਾ ਧੰਦਾ ਜ਼ਰੂਰ ਬਣਾ ਦਿੱਤਾ ਹੈ।

*? ਕੀ ਤੁਹਾਨੂੰ ਪੰਜਾਬੀ ਪੱਤਰਕਾਰੀ ਵਿਚ ਖੋਜੀ ਪੱਤਰਕਾਰੀ ਦੀ ਘਾਟ ਨਹੀਂ ਰੜਕਦੀ ? ਸਿਆਸੀ ਘਟਨਾਕ੍ਰਮ ਨੂੰ ਛੱਡਕੇ ਗੈਰ ਵਿਗਿਆਨਕ ਰਹੱਸਮਈ ਘਟਨਾਵਾਂ ਮਸਲਨ ਪੁਨਰ-ਜਨਮ, ਮੂਰਤੀਆਂ ਦੇ ਦੁੱਧ ਪੀਣ ਵਰਗੀਆਂ ਅੰਧ ਵਿਸ਼ਵਾਸ 'ਤੇ ਅਧਾਰਤ ਘਟਨਾਵਾਂ ਬਿਨਾਂ ਪੜਤਾਲ ਕੀਤਿਆਂ ਪ੍ਰੈਸ ਨੂੰ ਭੇਜ ਦਿੱਤੀਆਂ ਜਾਂਦੀਆ ਹਨ। ਇਸ ਦਾ ਕੀ ਕਾਰਨ ਹੈ ?*

- ਪੰਜਾਬੀ ਪੱਤਰਕਾਰੀ ਵਿਚ ਖੋਜੀ ਪੱਤਰਕਾਰੀ ਦੀ ਸੱਚਮੁੱਚ ਕਾਫੀ ਕਮੀ ਹੈ। ਬਦਕਿਸਮਤੀ ਨਾਲ ਪੰਜਾਬੀ ਪੱਤਰਕਾਰੀ ਨੂੰ ਵੀ ਹੁਣ ਸਮਾਜਕ ਜਿਮੇਂਵਾਰੀ ਵਜੋਂ ਘੱਟ ਪਰ ਲਾਭਕਾਰੀ ਵਪਾਰਕ ਧੰਦੇ ਵਜੋਂ ਜ਼ਿਆਦਾ ਦੇਖਿਆ ਜਾਣ ਲੱਗਾ ਹੈ।

*? ਹਿੰਦੀ ਅਖਬਾਰਾਂ ਦੇ ਸ਼ਹਿਰੀ ਖੇਤਰਾਂ ਵਿਚ ਵਧ ਰਹੇ ਪ੍ਰਭਾਵ ਦਾ ਪੰਜਾਬੀ ਅਖਬਾਰਾਂ 'ਤੇ ਕੀ ਕੋਈ ਪ੍ਰਭਾਵ ਹੈ ?*

- ਸ਼ਹਿਰੀ ਖੇਤਰਾਂ ਵਿਚ ਹਿੰਦੀ ਅਖ਼ਬਾਰਾਂ ਦਾ ਪ੍ਰਭਾਵ ਬੜੀ ਤੇਜੀ ਨਾਲ ਵਧ ਰਿਹਾ ਹੈ। ਇਸ ਪ੍ਰਭਾਵ ਕਾਰਨ ਪੰਜਾਬੀ ਅਖਬਾਰਾਂ ਦੇ ਪਾਠਕਾਂ ਵਿਚ ਕਮੀ ਹੋਵੇਗੀ। ਇਹ ਰੁਝਾਨ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਹੈ। ਇਹ ਇਕ ਵੱਡੀ ਤੇ ਗੰਭੀਰ ਚੁਣੌਤੀ ਹੈ। ।ਇਸ ਵੱਲ ਪੰਜਾਬੀ ਪਿਆਰਿਆਂ ਦਾ ਧਿਆਨ ਅਜੇ ਤੱਕ ਨਹੀਂ ਗਿਆ। ਇਹ ਸਥਿਤੀ ਚਿੰਤਾਜਨਕ ਹੈ।

*? ਲੋਕਾਂ ਨੂੰ ਸਵਰਗ ਨਰਕ ਦੇ ਲਾਰੇ ਲਗਾਉਣ ਤੇ ਕਿਸਮਤ, ਕਰਮਾਂ ਦਾ ਪਾਠ ਪੜ੍ਹਾਉਣ ਵਾਲੇ ਸਾਧਾਂ, ਸੰਤਾਂ ਦੇ ਵੱਧ ਰਹੇ ਪ੍ਰਭਾਵ ਦਾ ਤੁਸੀਂ ਕੀ ਕਾਰਨ ਸਮਝਦੇ ਹੋ ?*

- ਲੋਕਾਂ ਨੂੰ ਸਵਰਗ ਦੇ ਲਾਰੇ ਲਾਉਣ ਤੇ ਕਿਸਮਤ ਦਾ ਪਾਠ ਪੜ੍ਹਾਉਣ ਵਾਲੇ ਸਾਧਾਂ ਸੰਤਾਂ ਦੀ ਦੀ ਗਿਣਤੀ ਚਿੰਤਾਜਨਕ ਹੱਦ ਤੱਕ ਵਧਦੀ ਜਾ ਰਹੀ ਹੈ। ਇਸ ਦਾ ਕਾਰਨ ਗਰੀਬੀ, ਅਨਪੜ੍ਹਤਾ ਤੇ ਬੇਰੁਜ਼ਗਾਰੀ ਤੋਂ ਇਲਾਵਾ ਛੇਤੀ ਅਮੀਰ ਹੋਣ ਦੀ ਵਧ ਰਹੀ ਲਾਲਸਾ ਵੀ ਹੈ।

*? ਕੀ ਤੁਸੀਂ ਪੰਜਾਬੀ ਅਖ਼ਬਾਰਾਂ ਦੀ ਕਾਰਗੁਜਾਰੀ ਤੋਂ ਸੰਤੁਸ਼ਟ ਹੋ*

- ਪੰਜਾਬੀ ਅਖਬਾਰਾਂ ਦੀ ਕਾਰਗੁਜਾਰੀ ਕਾਫੀ ਹੱਦ ਤੱਕ ਸੰਤੁਸ਼ਟੀਜਨਕ ਹੈ। ਇਸ ਦੇ ਬਾਵਜੂਦ ਕੁਝ ਗੰਭੀਰ ਕਮੀਆਂ ਵੀ ਹਨ ਜਿਨ੍ਹਾਂ ਕਾਰਨ ਪੰਜਾਬੀ ਅਖਬਾਰ ਸਮੇਂ ਦੀ ਤੋਰ ਨਾਲੋਂ ਪਛੜੇ ਹੋਏ ਦਿਖਾਈ ਦਿੰਦੇ ਹਨ। ਸਭ ਤੋਂ ਵੱਡੀ ਕਮੀ ਨਵੇਂ ਤੇ ਵਿਗਿਆਨਕ ਵਿਚਾਰਾਂ ਦੇ ਸੰਚਾਰ ਦੀ ਹੈ।

*? ਪੰਜਾਬੀ ਪੁਸਤਕਾਂ ਦੇ ਪਾਠਕਾਂ ਦਾ ਕਾਲ ਕਿਉਂ ਹੈ ?*

– ਪੰਜਾਬੀ ਪੁਸਤਕਾਂ ਦੇ ਪਾਠਕਾਂ ਦੀ ਕਮੀ ਨਹੀਂ। ਲੇਖਕਾਂ ਦੀ ਗਿਣਤੀ ਬਹੁਤ ਜ਼ਿਆਦਾ ਹੋ ਗਈ ਹੈ ਅਤੇ ਪੁਸਤਕਾਂ ਦਾ ਪ੍ਰਕਾਸ਼ਨ ਵੀ ਕਈ ਗੁਣਾਂ ਵਧ ਗਿਆ ਹੈ। ਅਫਸੋਸ ਵਾਲੀ ਗੱਲ ਇਹ ਹੈ ਕਿ ਬਹੁਤੀਆਂ ਪੁਸਤਕਾਂ ਮਿਆਰ ਤੋਂ ਨੀਵੀਆਂ ਹੁੰਦੀਆਂ ਹਨ। ਪੰਜਾਬੀ ਵਿਚ ਚੰਗੀਆਂ ਪੁਸਤਕਾਂ ਦੇ ਪਾਠਕ ਅਜੇ ਵੀ ਕਾਫੀ ਗਿਣਤੀ ਵਿਚ ਮੌਜੂਦ ਹਨ।

*? ਗੁਰਸ਼ਰਨ ਭਾਅ ਜੀ ਨੇ ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ ਰਾਹੀਂ ਤੇ ਤਰਕਸ਼ੀਲ ਲਹਿਰ ਨਾਲ ਸਬੰਧਤ ਪੁਸਤਕਾਂ ਨੇ ਇਸ ਧਾਰਨਾ (ਪਾਠਕਾਂ ਦੀ ਘਾਟ) ਨੂੰ ਕਾਫੀ ਹੱਦ ਤੱਕ ਝੁਠਲਾਇਆ ਹੈ। ਕੀ ਸੁਹਿਰਦ ਯਤਨਾਂ ਨਾਲ ਪੰਜਾਬੀ ਪਾਠਕਾਂ ਦੀ ਤੋਟ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ ?*

– ਪੁਸਤਕਾਂ ਨੂੰ ਹਰਮਨ ਪਿਆਰਾਂ ਬਣਾਉਣ ਵਿਚ ਬਲਰਾਜ ਸਾਹਨੀ ਪ੍ਰਕਾਸ਼ਨ ਤੇ ਤਰਕਸ਼ੀਲ ਲਹਿਰ ਦੀ ਕਾਫੀ ਮਹੱਤਵਪੂਰਨ ਭੂਮਿਕਾ ਹੈ। ਸਸਤੀਆਂ ਤੇ ਚੰਗੀਆਂ ਪੁਸਤਕਾਂ ਛਾਪਣ ਨਾਲ ਪੰਜਾਬੀ ਪਾਠਕਾਂ ਦੀ ਗਿਣਤੀ ਹੋਰ ਵਧਾਈ ਜਾ ਸਕਦੀ ਹੈ।

*? ਤੁਸੀਂ ਤਰਕਸ਼ੀਲ ਲਹਿਰ ਦਾ ਸਮਾਜ ਲਈ ਕੀ ਯੋਗਦਾਨ ਮੰਨਦੇ ਹੋ ?*

– ਤਰਕਸ਼ੀਲ ਲਹਿਰ ਦਾ ਸਮਾਜ ਲਈ ਯੋਗਦਾਨ ਗਿਣਨਯੋਗ ਵੀ ਹੈ ਤੇ ਸ਼ਲਾਘਾਯੋਗ ਵੀ। ਆਮ ਲੋਕਾਂ ਵਿਚੋਂ ਭਰਮ ਭੁਲੇਖੇ ਤੇ ਅੰਧ ਵਿਸ਼ਵਾਸ ਨੂੰ ਦੂਰ ਕਰਕੇ ਉਨ੍ਹਾਂ ਨੂੰ ਨਵੇਂ ਗਿਆਨ ਦੀ ਰੋਸ਼ਨੀ ਨਾਲ ਲੈਸ ਕਰਨਾ ਕ੍ਰਾਂਤੀਕਾਰੀ ਕਾਰਜ ਹੈ ਜੋ ਜਾਰੀ ਰਹਿਣਾ ਚਾਹੀਦਾ ਹੈ।

*? 'ਤਰਕਸ਼ੀਲ' ਮੈਗਜ਼ੀਨ ਦੇ ਪਾਠਕਾਂ ਦੇ ਨਾ ਕੋਈ ਸੰਦੇਸ਼ ?*

– 'ਤਰਕਸ਼ੀਲ' ਮੈਗਜ਼ੀਨ ਦੇ ਪਾਠਕਾਂ ਨੂੰ ਕੋਈ ਸੰਦੇਸ਼ ਦੇਣਾ ਢੁੱਕਵਾਂ ਨਹੀਂ ਹੋਵੇਗਾ ਕਿਉਂਕਿ ਉਹ ਪਹਿਲਾਂ ਹੀ ਚੰਗੇ ਪਾਸੇ ਲੱਗੇ ਹੋਏ ਹਨ। ਫਿਰ ਵੀ ਇਹ ਗੱਲ ਆਖੀ ਜਾ ਸਕਦੀ ਹੈ ਕਿ ਉਨ੍ਹਾਂ ਨੂੰ ਆਪਣੇ ਵਰਗੇ ਪਾਠਕਾਂ ਦੇ ਘੇਰੇ ਵਿਚ ਵਿਸਥਾਰ ਕਰਨਾ ਚਾਹੀਦਾ ਹੈ।

• • • • • • • • • • • • • •

*ਸਫਾ 10 ਦੀ ਬਾਕੀ*

ਹਨ ਜਿਵੇਂ ਉਹ ਉਨ੍ਹਾਂ ਵਿੱਚੋਂ ਹੀ ਇੱਕ ਮੈਂਬਰ ਹੋਵੇ। ਮਨੁੱਖੀ ਸਮਾਜ ਵਿੱਚ ਜਿਸ ਨੈਤਿਕਤਾ ਦੀ ਗੱਲ ਕੀਤੀ ਜਾਂਦੀ ਹੈ ਉਹ ਮਨੁੱਖ ਦੇ ਸਮਾਜ ਦੀ ਨੈਤਿਕਤਾ ਹੈ। ਮਨੁੱਖ ਦੇ ਕੁਦਰਤ ਨਾਲ ਸਬੰਧਾਂ ਬਾਰੇ ਵਿਕਸਤ ਸਮਾਜਾਂ ਵਿੱਚ ਕੋਈ ਨੈਤਿਕਤਾ ਨਹੀਂ ਹੈ, ਕਬਾਇਲੀ ਸਮਾਜਾਂ ਵਿੱਚ ਅੱਜ ਵੀ ਅਤੇ ਪੁਰਾਤਣ ਸਮਾਜਾਂ ਵਿੱਚ ਕੁਝ ਅਰਸਾ ਪਹਿਲਾਂ ਤੱਕ ਬੜੇ ਸੁਖਾਵੇਂ ਨੈਤਿਕ ਸਬੰਧ ਸਨ।

ਪਵਨ ਗੁਰੂ, ਪਾਣੀ ਪਿਤਾ, ਮਾਤਾ ਧਰਤ ਮਹੱਤ
ਦਿਵਸ ਰਾਤ ਦੋਇ ਦਾਈ ਦਾਇਆ ਖੇਲੈ ਸਗਲ ਜਗਤ।

(ਮਨੁੱਖ ਸਮੇਤ ਪਸ਼ੂ-ਪੰਛੀ ਤੇ ਰੁੱਖ ਆਦਿਕ) ਪਰ ਅੱਜ ਕਲ੍ਹ ਜਮੀਨ, ਪਾਣੀ, ਹਵਾ (ਆਕਸੀਜਨ ?) ਜਾਇਦਾਦ ਬਣ ਗਈ ਹੈ ਅਤੇ ਜਾਇਦਾਦ ਨਾਲ ਸਬੰਧ ਆਰਥਿਕ ਹੀ ਹੋ ਸਕਦੇ ਹਨ। ਸੰਘਣੀ ਵਸੋਂ ਅਤੇ ਵਿਗਿਆਨਿਕ ਔਜਾਰਾਂ ਨਾਲ ਲੈਸ ਮਨੁੱਖ ਦੇ ਕੁਦਰਤ ਨਾਲ ਸਬੰਧ ਸਹਿਕਾਰਤਾ ਦੇ ਨਾ ਰਹਿ ਕੇ ਮਾਲਿਕ ਗੁਲਾਮ ਵਾਲੇ ਅਤੇ ਬਹੁਤ ਜਟਿਲ ਹੋ ਗਏ ਹਨ। ਅੱਜ ਦਾ ਮਨੁੱਖ ਹੋਮੋ ਸੈਪੀਅਨ ਦੀ ਥਾਂ ਹੋਮੋ ਇਕੋਨੋਮੀਕਸ ਬਣ ਗਿਆ ਹੈ। ਅੱਜ ਆਮ ਆਦਮੀ ਸੋਚਦਾ ਹੈ ਕਿ ਵਿਗਿਆਨ ਨੂੰ ਸਭ ਕੁਝ ਪਤਾ ਹੈ। ਪਰ ਵਿਗਿਆਨੀ ਜਾਣਦੇ ਹਨ ਕਿ ਜੀਵਨ ਦਾ ਵਰਤਾਰਾ ਇੰਨਾਂ ਗੁੰਝਲਦਾਰ ਹੈ ਕਿ ਇਸ ਬਾਰੇ ਪੂਰੀ ਤਰ੍ਹਾਂ ਸ਼ਾਇਦ ਪਤਾ ਨਾ ਲੱਗ ਸਕੇ ਤੇ ਪਤਾ ਲੱਗਣ ਵੇਲੇ ਤੱਕ ਸ਼ਾਇਦ ਬਹੁਤ ਦੇਰ ਹੋ ਚੁੱਕੀ ਹੋਵੇ। ਇੱਕ ਗੱਲ ਅਸੀਂ ਭੁੱਲ ਰਹੇ ਹਾਂ ਕਿ ਸ਼ਾਇਦ ਕਾਨੂੰਨ ਜਾਂ ਪ੍ਰਦੂਸ਼ਣ ਰੋਕਣ ਵਾਲੇ ਅਦਾਰੇ ਸਾਡਾ ਕੁੱਝ ਕਰ ਸਕਣਗੇ ! ਇਹ ਨਹੀ ਕਰ ਸਕਣਗੇ ਕਿਉਂਕਿ ਨਫੇ ਨੁਕਸਾਨ ਦੇ ਹਿਸਾਬ-ਕਿਤਾਬ ਵਾਲੇ ਸਮਾਜ ਵਿੱਚ ਇਹ ਅਦਾਰੇ ਵੀ ਨਫਾ ਨੁਕਸਾਨ ਹੀ ਸੋਚ ਸਕਦੇ ਹਨ। ਆਰਥਿਕਤਾ ਅਧਾਰਤ ਸਮਾਜ ਵਿੱਚ ਸਿਰਫ ਉਨ੍ਹਾਂ ਵਸਤਾਂ ਦੀ ਹੀ ਸਾਰ ਲਈ ਜਾਂਦੀ ਹੈ ਜਿੰਨ੍ਹਾਂ ਦਾ ਕੋਈ ਮੁੱਲ ਹੋਵੇ ਤੇ ਮੁੱਲ ਵੀ ਰੁਪਏ ਦੀ ਭਾਸ਼ਾ ਵਿੱਚ। ਜੰਗਲ ਵੀ ਜੇਕਰ ਲਗਾਉਣੇ ਹਨ ਤਾਂ ਉਹੀ ਜਿਹੜੇ ਬਹੁਤ ਜਲਦੀ ਤਿਆਰ ਹੋ ਕੇ ਲਕੜੀ ਦੇ ਸਕਣ, ਜਾਨਵਰ ਵੀ ਉਹੀ ਕੰਮ ਦੇ ਹਨ ਜਿੰਨ੍ਹਾਂ ਦੀ ਆਰਥਿਕ ਮਹੱਤਤਾ ਹੋਵੇ। ਜੀਵਨ ਦੀ ਵੰਨ ਸੁੰਵਨਤਾ ਵਿੱਚ ਹਿੱਸਾਂ ਪਾਉਣ ਵਾਲੇ ਕਿੰਨੇ ਹੀ ਪੌਦੇ, ਜਾਨਵਰ, ਕੀੜੇ-ਮਕੌੜੇ, ਪਹਾੜ, ਟਿੱਬੇ-ਟੋਏ, ਜੇਕਰ ਆਰਥਿਕ ਮਹੱਤਵ ਦੇ ਨਹੀਂ ਹਨ ਤਾਂ ਉਹ ਬਾਖੁਸ਼ੀ ਧਰਤੀ ਦੀ ਸਤਹ ਤੋਂ ਅਲੋਪ ਹੋ ਸਕਦੇ ਹਨ। ਆਰਥਿਕ ਮਨੁੱਖ ਕੋਲ ਇਨ੍ਹਾਂ ਲਈ ਨਾ ਕੋਈ ਸਮਾਂ ਹੈ ਅਤੇ ਨਾ ਹੀ ਕੋਈ ਜ਼ਰੂਰਤ। ਪੈਸੇ ਦੇ ਪੀਰ ਮਨੁੱਖ ਨੂੰ ਇਨ੍ਹਾਂ ਦਾ ਘਾਣ ਕਰਨ ਤੋਂ ਰੋਕਣ ਲਈ ਜਿਹੜਾ ਸਭ ਤੋਂ ਵੱਧ ਕਾਰਆਮਦ ਹਥਿਆਰ ਹੈ ਉਹ ਹੈ ਉਸਦੇ ਬੋਲੇ ਕੰਨ੍ਹਾਂ ਵਿੱਚ ਵਾਰ ਵਾਰ ਈਕਾਲੋਜੀਕਲ ਨੈਤਿਕਤਾ ਦੀ ਦੁਹਾਈ ਦੇਣਾ। ਬੱਚਿਆਂ ਵਿੱਚ ਇਸ ਨੈਤਿਕਤਾ ਦਾ ਸੰਚਾਰ ਕਰਨਾ ਹਰ ਜ਼ਮੀਰ ਵਾਲੇ ਸਖਸ਼ ਦੀ ਜ਼ੁੰਮੇਵਾਰੀ ਹੈ। ਇੱਕ ਗੱਲ ਪੱਕੀ ਹੈ ਕਿ ਸਾਰੇ ਬੱਚੇ ਆਮ ਤੌਰ ਤੇ ਇਨਸਾਫ ਪਸੰਦ ਹੁੰਦੇ ਹਨ, ਅਸੀਂ ਜਦ ਕੋਈ ਕਹਾਣੀ ਬੱਚਿਆਂ ਨੂੰ ਸੁਣਾਉਂਦੇ ਹਾਂ ਤਾਂ ਉਹ ਮਜ਼ਲੂਮ ਤੇ ਕਮਜ਼ੋਰ ਵੱਲ ਹੋ ਜਾਂਦੇ ਹਨ। ਕੁਦਰਤ ਦੇ ਪਰਿਵਾਰ ਦੇ ਉਹ ਸਾਰੇ ਮੈਂਬਰ ਜਿੰਨ੍ਹਾਂ ਦਾ ਅੱਜ ਆਰਥਿਕ ਮਨੁੱਖ ਨੂੰ ਕੋਈ ਆਰਥਿਕ ਮਹੱਤਵ ਨਹੀਂ ਦਿਸਦਾ, ਉਹ ਸਾਰੇ ਮਜ਼ਲੂਮ ਹਨ ਚਾਹੇ ਉਹ ਜਾਨਦਾਰ ਪੌਦੇ, ਪੰਛੀ, ਪਸ਼ੂ, ਕੀੜੇ ਮਕੌੜੇ ਹੋਣ ਜਾਂ ਬੇਜਾਨ ਪਹਾੜ ਟਿੱਬੇ, ਨਦੀਆਂ, ਨਾਲੇ ਤੇ ਹਵਾ, ਮਿੱਟੀ ਹੋਵੇ। ਆਓ ਇਨ੍ਹਾਂ ਦੀ ਰਾਖੀ ਲਈ ਆਪਣੇ-2 ਮੁਹਾਜ਼ ਤੇ ਆਪਣੇ ਆਪਣੇ ਢੰਗ ਨਾਲ ਇਕੱਲਿਆਂ ਇਕੱਲਿਆਂ ਅਤੇ ਰਲਕੇ ਯਤਨਸ਼ੀਲ ਹੋਇਏ



*ਇਤਿਹਾਸ*

# ਰਾਜੇ ਮਹਾਂਰਾਜੇ ਅਤੇ ਸਾਡੀਆਂ ਧਾਰਨਾਵਾਂ

*ਡਾ. ਸੁਭਾਸ਼ ਪਰਿਹਾਰ*

ਭਾਰਤੀ ਇਤਿਹਾਸ ਦੇ ਸੰਦਰਭ ਵਿੱਚ ਮੱਧਕਾਲ ਲਗਭਗ 1000 ਈ ਤੋਂ ਸ਼ੁਰੂ ਹੁੰਦਾ ਹੈ, ਇਤਫਾਕ ਨਾਲ ਇਹੀ ਉਹ ਸਮਾਂ ਹੈ ਜਦ ਭਾਰਤ ਉਤੇ ਅਫ਼ਗਾਨਿਸਤਾਨ ਵਿੱਚ ਗਜ਼ਨੀ ਦੇ ਸੁਲਤਾਨ ਮਹਿਮੂਦ ਨੇ ਲਗਾਤਾਰ ਹਮਲੇ ਕਰਨੇ ਸ਼ੁਰੂ ਕਰ ਕੀਤੇ, ਅਗਲੇ 27 ਸਾਲਾਂ ਵਿੱਚ ਉਸਨੇ 16 ਹਮਲੇ ਹੋਰ ਕੀਤੇ। ਉਹ ਨਾ ਇੱਥੇ ਇਸਲਾਮ ਧਰਮ ਫੈਲਾਉਣ ਆਇਆ ਸੀ ਅਤੇ ਨਾ ਰਾਜ ਕਰਨ। ਹਰ ਹਮਲਾ ਆਪਣੇ ਪਿੱਛੇ ਲੁੱਟ ਅਤੇ ਕਤਲੋਗਾਰਤ ਦੇ ਡਰਾਉਣੇ ਚਿੰਨ੍ਹ ਛੱਡ ਗਿਆ। ਭਾਵੇਂ 1027 ਵਿੱਚ ਮਹਿਮੂਦ ਦੇ ਆਖਰੀ ਹਮਲੇ ਤੋਂ ਬਾਅਦ 165 ਸਾਲ ਤੱਕ ਇਧਰ ਕੋਈ ਹੋਰ ਮੁਸਲਿਮ ਹਮਲਾਵਰ ਨਹੀਂ ਆਇਆ ਪਰ ਮਹਿਮੂਦ ਦੇ ਹਮਲਿਆਂ ਨੇ ਇੱਥੋਂ ਦੇ ਆਮ ਲੋਕਾਂ ਦੇ ਮਨਾਂ ਵਿੱਚ ਮੁਸਲਮਾਨਾਂ ਦੀ ਤਸਵੀਰ ਜ਼ਾਲਮ ਅਤੇ ਲੁਟੇਰਿਆਂ ਦੀ ਬਣਾ ਦਿੱਤੀ। 6 ਪੀੜ੍ਹੀਆਂ ਤੋਂ ਵੀ ਵੱਧ ਸਮੇ ਤੋਂ ਬਾਅਦ 1192 ਵਿੱਚ ਇੱਕ ਵਾਰ ਫੇਰ ਉਸੇ ਅਫਗਾਨਿਸਤਾਨ ਤੋਂ ਆਇਆ ਮੁਹੰਮਦ ਗੌਰੀ ਜਿਸ ਨੇ ਪ੍ਰਿਥਵੀ ਰਾਜ ਅਧੀਨ ਰਾਜਪੂਤ ਰਾਜਾਂ ਦੇ ਸੰਘ ਨੂੰ ਹਰਾ ਕੇ ਹਿੰਦਸਤਾਨ ਵਿੱਚ ਮੁਸਲਮਾਨ ਰਾਜ ਦੀ ਨੀਂਹ ਰੱਖੀ ਜੋ ਕਿ ਕਿਸੇ ਨਾ ਕਿਸੇ ਰੂਪ ਵਿੱਚ 1857 ਤੀਕ ਜਾਰੀ ਰਿਹਾ। ਇਹ ਸਮਾਂ ਸਾਢੇ 6 ਸਦੀਆਂ ਤੋਂ ਕੁਝ ਵੱਧ ਹੀ ਬਣਦਾ ਹੈ। ਇਸ ਲੰਮੇ ਅਰਸੇ ਬਾਰੇ ਸਾਡੇ ਲੋਕਾਂ ਦੇ ਮਨਾਂ ਵਿੱਚ ਕੁਝ ਧਾਰਨਾਵਾਂ ਬਣੀਆਂ ਹੋਈਆਂ ਹਨ ਜਿਨ੍ਹਾਂ ਉਤੇ ਅਸੀਂ ਪੀੜ੍ਹੀ ਦਰ ਪੀੜ੍ਹੀ ਵਿਸ਼ਵਾਸ ਕਰਦੇ ਆ ਰਹੇ ਹਾਂ ਹਾਲਾਂਕਿ ਇਨ੍ਹਾਂ ਵਿੱਚੋਂ ਬਹੁਤੀਆਂ ਗਲ਼ਤ ਹਨ। ਹੁਣ ਅਸੀ ਇਨ੍ਹਾਂ ਧਾਰਨਾਵਾਂ ਬਾਰੇ ਪੜਚੋਲ ਕਰਦੇ ਹਾਂ।

ਅਸੀਂ ਆਮ ਹੀ ਕਹਿੰਦੇ ਹਾਂ ਕਿ ਮੁਸਲਮਾਨ ਤਾਂ ਹੁੰਦੇ ਹੀ ਜ਼ਾਲਮ ਹਨ, ਇਹ ਤਾਂ ਗੱਦੀ ਪਿੱਛੇ ਆਪਣੇ ਪਿਉ ਅਤੇ ਭਰਾ ਤੱਕ ਨੂੰ ਖਤਮ ਕਰ ਦਿੰਦੇ ਹਨ। ਔਰੰਗਜੇਬ ਨੇ ਗੱਦੀ ਪ੍ਰਾਪਤ ਕਰਨ ਲਈ ਆਪਣੇ ਪਿੰਤਾ ਸ਼ਾਹਜਹਾਨ ਨੂੰ ਕੈਦ ਕਰ ਲਿਆ ਅਤੇ ਦੋ ਵੱਡੇ ਭਰਾਵਾਂ ਦਾਰਾਸ਼ਕੋਹ ਅਤੇ ਸ਼ਾਹ ਸੁਜਾਹ, ਨੂੰ ਕਤਲ ਕਰਵਾ ਦਿੱਤਾ ਸੀ। ਇੱਕ ਹੋਰ ਭਰਾ ਮੁਰਾਦ ਹਾਰ ਕੇ ਅਸਾਮ ਵੱਲ ਭੱਜ ਗਿਆ ਅਤੇ ਉਧਰ ਹੀ ਕਿਸੇ ਦੇ ਹੱਥੋਂ ਕਤਲ ਹੋ ਗਿਆ। ਸ਼ਾਹਜਹਾਨ ਅੱਠ ਸਾਲ ਬਾਅਦ ਕੈਦ ਵਿੱਚ ਮਰ ਗਿਆ। ਇਹ ਪ੍ਰੰਪਰਾ ਸਿਰਫ਼ ਮੁਸਲਮਾਨ ਬਾਦਸ਼ਾਹਾਂ ਤੱਕ ਹੀ ਸੀਮਿਤ ਨਹੀਂ ਸੀ ਬਲਕਿ ਇਹ ਰਾਜਾਸ਼ਾਹੀ ਦੀ ਸੰਸਥਾ ਦਾ ਹਿੱਸਾ ਸੀ। ਰਾਜੇ ਦੇ ਵਿਸ਼ੇਸ ਧਰਮ ਨਾਲ ਇਸ ਦਾ ਕੋਈ ਸਰੋਕਾਰ ਨਹੀਂ ਸੀ।

ਅਸੀਂ ਪਹਿਲੀ ਉਦਾਹੰਰਨ ਮਹਾਂਭਾਰਤ ਦੀ ਹੀ ਲੈ ਸਕਦੇ ਹਾਂ। ਰਾਜ ਗੱਦੀ ਨੂੰ ਲੈ ਕੇ ਜੋ ਕੁਝ ਕੌਰਵਾਂ ਪਾਂਡਵਾਂ ਵਿਚਕਾਰ ਹੋਇਆ ਉਸ ਤੋਂ ਹਰ ਕੋਈ ਵਾਕਫ ਹੈ ਇਸ ਤੋਂ ਬਾਅਦ ਰਾਜਾ ਅਸ਼ੋਕ ਦੀ ਉਦਾਹਰਨ ਲੈਂਦੇ ਹਾਂ ਜਿਸ ਨੂੰ ਸਾਡੇ ਇਤਿਹਾਸ ਵਿੱਚ ਬਹੁਤ ਹੀ ਵਡਿਆਇਆ ਜਾਂਦਾ ਹੈ ਅਸ਼ੋਕ ਦੇ ਪਿਤਾ ਰਾਜਾ ਬਿੰਦੂਸਾਰ ਦੀ ਮੌਤ 273 ਈਸਵੀ ਪੂਰਵ ਵਿੱਚ ਹੋਈ ਪਰ ਅਸ਼ੋਕ ਦੀ ਗੱਦੀ ਨਸ਼ੀਨੀ ਚਾਂਰ ਸਾਲ੍ਹ ਬਾਅਦ 269 ਈਸਵੀ ਪੂਰਵ ਵਿੱਚ ਹੋਈ। ਇਹ ਚਾਰ ਸਾਲ ਉਸਦੇ ਭਰਾਵਾਂ ਨਾਲ ਹੋਏ ਸੰਘਰਸ਼ ਵਿੱਚ ਬੀਤੇ ਆਪਣੇ ਭਰਾਵਾਂ ਨੂੰ ਕਤਲ ਕਰਨ ਬਾਅਦ ਹੀ ਉਹ ਗੱਦੀ ਤੇ ਬੈਠ ਸਕਿਆ। ਬੋਧੀ ਗਰੰਥ ਦੀਪ ਵੰਸ ਵਿੱਚ ਆਉਂਦਾ ਹੈ ਕਿ ਅਸ਼ੋਕ ਨੇ ਰਾਜ ਗੱਦੀ ਦੇ ਸੰਘਰਸ਼ ਵਿੱਚ ਆਪਣੇ 99 ਭਰਾ ਮਾਰੇ ਸਨ। ਇੱਕ ਹੋਰ ਲੇਖਕ ਮਰਨ ਵਾਲ੍ਹੇ ਭਰਾਵਾਂ ਦੀ ਗਿਣਤੀ 6 ਦੱਸਦਾ ਹੈ। ਗਿਣਤੀ ਭਾਵੇਂ ਕਿੰਨ੍ਹੀ ਵੀ ਰਹੀ ਹੋਵੇ ਪਰ ਇਹ ਸਪੱਸ਼ਟ ਹੈ ਕਿ ਅੰਸ਼ੋਕ ਨੇ ਰਾਜ ਗੱਦੀ ਲਈ ਆਪਣੇ ਕਈ ਭਰਾਵਾਂ ਨੂੰ ਕਤਲ ਕੀਤਾ ਜ਼ਰੂਰ ਸੀ। ਉਸਦਾ ਤਿੱਸਾ ਨਾਂ ਦਾ ਸਿਰਫ ਇੱਕ ਭਰਾ ਜਿਉਂਦਾ ਬਚਿਆ ਸੀ ਜੋ ਕਿ ਸਭ ਕੁਝ ਤਿਆਗ ਕੇ ਭਿਖਸ਼ੂ ਬਣ ਗਿਆ। ਅਸੀ ਪੜ੍ਹਦੇ ਹਾਂ ਕਿ 261 ਈਸਵੀ ਪੂਰਵ ਵਿੱਚ ਕਲਿੰਗ ਦੀ ਲੜਾਈ ਤੋਂ ਬਾਅਦ ਅਸ਼ੋਕ ਨੇ ਹੋਰ ਜਿੱਤਾਂ ਨਾ ਕਰਨ ਦਾ ਫੈਸਲਾ ਲੈ ਲਿਆ ਪਰ ਉਹ ਇਨ੍ਹਾਂ ਕੁ ਸਿਆਣਾ ਬੰਦਾ ਵੀ ਸੀ ਕਿ ਉਸ ਨੇ ਪਸ਼ਚਾਤਾਪ ਤੋਂ ਬਾਅਦ ਕਲਿੰਗ ਨੂੰ ਅਜ਼ਾਦ ਵੀ ਨਹੀਂ ਕੀਤਾ ਸੀ। ਦਰਅਸਲ ਇਸ ਸਮੇ ਤੋਂ ਬਾਅਦ ਅਸ਼ੋਕ ਸਾਰੇ ਭਾਰਤੀ ਉਪ ਮਹਾਂਦੀਪ ਤੇ ਕਬਜ਼ਾ ਕਰ ਚੁੱਕਿਆ ਸੀ। 233 ਈਸਵੀ ਪੂਰਵ ਵਿੱਚ ਅਸ਼ੋਕ ਦੀ ਮੌਤ ਤੋਂ ਬਾਅਦ ਉਸਦਾ ਸਾਮਰਾਜ ਟੁਕੜਿਆਂ ਵਿੱਚ ਵੰਡਿਆ ਗਿਆ ਪਰ ਫਿਰ ਵੀ ਉਸਦੇ ਕਮਜ਼ੋਰ ਵੰਸ਼ਜ ਸੁੰਘੜਦੇ ਰਾਜ ਉੱਤੇ ਲੱਗਭਗ ਅੱਧੀ ਸਦੀ ਰਾਜ ਕਰਦੇ ਰਹੇ। 185 ਈ.ਪੂਰਵ ਵਿੱਚ ਇਸ ਵੰਸ਼ ਦੇ ਆਖਰੀ ਰਾਜਾ ਬਰੀਹਦਰਥ ਨੂੰ ਉਸਦੇ ਜਰਨੈਲ ਪੁਸ਼ਿਆ ਮਿੱਤਰ ਸੁੰਗ ਨੇ ਕਤਲ ਕਰ ਦਿੱਤਾ ਅਤੇ ਆਪ ਗੱਦੀ ਤੇ ਬੈਠ ਗਿਆ। ਇਹ ਵੰਸ਼ 73 ਈ.ਪੂਰਵ ਤੱਕ ਰਾਜ ਕਰਦਾ ਰਿਹਾ। ਇਸ ਵੰਸ਼ ਦੇ ਆਖਰੀ ਰਾਜਾ ਨੂੰ ਉਸਦੀ ਇੱਕ ਦਾਸੀ ਨੇ ਕਤਲ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਇਹ ਕਤਲ ਰਾਜਾ ਦੇ ਬ੍ਰਾਹਮਣ ਮੰਤਰੀ ਵਾਸਦੇਵ ਦੇ ਉਕਸਾਉਣ ਤੇ ਕੀਤਾ ਗਿਆ ਸੀ। ਗੁਪਤ ਰਾਜਿਆਂ ਵਿੱਚੋਂ ਚੰਦਰ ਗੁਪਤ ਦੂਜਾ ਜਾਂ ਵਿਕਰਮਾਦਿੱਤ (380-414 ਈ.) ਨੇ ਆਪਣੇ ਵੱਡੇ ਭਰਾ ਰਾਮ ਗੁਪਤ (375-80) ਨੂੰ ਕਤਲ ਕਰਕੇ ਹੀ ਗੱਦੀ ਪ੍ਰਾਪਤ ਕੀਤੀ

ਸੀ। ਰਾਮ ਗੁਪਤ ਦੀ ਪਤਨੀ ਨੂੰ ਹੀ ਉਸਨੇ ਆਪਣੀ ਰਾਣੀ ਬਣਾ ਲਿਆ ਸੀ। ਇਸ ਵੰਸ਼ ਦੇ ਰਾਜੇ ਸਕੰਦ ਗੁਪਤ (455-67) ਨੂੰ ਵੀ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਗੱਦੀ ਪ੍ਰਾਪਤੀ ਲਈ ਆਪਣੇ ਦੋ ਭਰਾਵਾਂ ਨਾਲ ਯੁੱਧ ਕਰਨਾ ਪਿਆ ਸੀ। ਇਹ ਸਨ ਸਾਡੇ ਸ਼ਾਂਤੀ-ਪ੍ਰੇਮੀ ਅਤੇ ਮਹਾਨ ਹਿੰਦੂ ਰਾਜੇ। ਜੇਕਰ ਸਾਨੂੰ ਹੋਰ ਉਦਾਹਰਨਾਂ ਨਹੀਂ ਮਿਲਦੀਆਂ ਤਾਂ ਇਸਦਾ ਕਾਰਨ ਜਾਣਕਾਰੀ ਲਈ ਸੋਮਿਆਂ ਦੀ ਘਾਟ ਹੈ।

ਗੱਦੀ ਲਈ ਪਿਉ ਜਾਂ ਭਰਾਵਾਂ ਦੇ ਕਤਲ ਦੀਆਂ ਉਦਾਹਰਨਾਂ ਪੰਜਾਬ ਦੇ ਸਿੱਖ ਰਾਜ ਵਿੱਚ ਵੀ ਮਿਲ ਜਾਂਦੀਆਂ ਹਨ। 27 ਜੂਨ 1839 ਦੇ ਦਿਨ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋ ਗਿਆ। ਉਸਦੀਆਂ ਵੱਖ-ਵੱਖ ਰਾਣੀਆਂ ਤੋਂ ਸੱਤ ਪੁੱਤਰ ਸਨ। ਸਭ ਤੋਂ ਵੱਡਾ ਪੁੱਤਰ ਖੜ੍ਹਕ ਸਿੰਘ ਸੀ, ਦੂਸਰਾ ਪੁੱਤਰ ਸ਼ੇਰ ਸਿੰਘ ਇਸ ਅਧਾਰ ਦੇ ਆਪਣੇ ਆਪ ਨੂੰ ਗੱਦੀ ਦਾ ਵਾਰਿਸ ਸਮਝਦਾ ਸੀ ਕਿ ਉਹ ਰਣਜੀਤ ਸਿੰਘ ਦੀ ਸਭ ਤੋਂ ਪਹਿਲਾਂ ਵਿਆਹੁਤਾ ਰਾਣੀ ਦੇ ਢਿੱਡੋਂ ਸੀ, ਉਸਦਾ ਮੰਨਣਾ ਸੀ ਕਿ ਉਹ ਇੱਕੋ ਇੱਕ ਜਾਇਜ਼ ਪੁੱਤਰ ਹੈ ਅਤੇ ਬਾਕੀ ਦੇ ਛੇ ਸ਼ੇਰ ਸਿੰਘ, ਤਾਰਾ ਸਿੰਘ, ਕਸ਼ਮੀਰਾ ਸਿੰਘ, ਪਸ਼ੌਰਾ ਸਿੰਘ, ਮੁਲਤਾਨਾ ਸਿੰਘ ਅਤੇ ਦਲੀਪ ਸਿੰਘ ਸ. ਰਣਜੀਤ ਸਿੰਘ ਦੀ ਔਲਾਦ ਹੀਂ ਨਹੀਂ ਹਨ। ਖੈਰ, ਖੜ੍ਹਕ ਸਿੰਘ ਗੱਦੀ ਉਤੇ ਬੈਠ ਗਿਆ ਪਰ ਉਹ ਹਰ ਪੱਖੋਂ ਅਯੋਗ ਸੀ, ਕੁਝ ਸਮੇਂ ਬਾਅਦ ਹੀ ਉਸਦਾ ਪੁੱਤਰ ਨੌਨਿਹਾਲ ਸਿੰਘ ਲਾਂਹੌਰ ਪਹੁੰਚ ਗਿਆ ਅਤੇ ਰਾਜ ਦੇ ਪ੍ਰਮੁੱਖ ਫੈਸਲੇ ਆਪ ਕਰਨ ਲੱਗਾ। ਖੜ੍ਹਕ ਸਿੰਘ ਨੇ ਅਫੀਮ ਅਤੇ ਸ਼ਰਾਬ ਦੀ ਮਾਤਰਾ ਵਧਾ ਦਿੱਤੀ। ਪੰਜ ਨਵੰਬਰ 1840 ਨੂੰ ਉਹ ਤੇਜ਼ ਬੁਖਾਰ ਅਤੇ ਦਸਤ ਨਾ ਸਹਾਰਦਾ ਹੋਇਆ ਪੂਰਾ ਹੋ ਗਿਆ। ਆਪਣੇ ਪਿਤਾ ਦਾ ਸਸਕਾਰ ਕਰਕੇ ਨੌਨਿਹਾਲ ਸਿੰਘ ਕਿਲ੍ਹੇ ਨੂੰ ਮੁੜ ਰਿਹਾ ਸੀ ਕਿ ਦਰਵਾਜ਼ੇ ਦੀ ਇੱਕ ਡਾਟ ਉਸ ਉੱਤੇ ਡਿੱਗ ਪਈ ਅਤੇ ਕੁਝ ਘੰਟਿਆਂ ਬਾਅਦ ਹੀ ਨੌਨਿਹਾਲ ਸਿੰਘ ਵੀ ਪੂਰਾ ਹੋ ਗਿਆ। ਮੰਤਰੀ ਧਿਆਨ ਸਿੰਘ ਡੋਗਰਾ ਨੇ ਰਾਜਕੁਮਾਰ ਸ਼ੇਰ ਸਿੰਘ ਨੂੰ ਲਾਹੌਰ ਆਉਣ ਦਾ ਸੱਦਾ ਭੇਜ ਦਿੱਤਾ। ਉਧਰੋਂ ਧਿਆਨ ਸਿੰਘ ਦੇ ਵਿਰੋਧੀਆਂ ਨੇ ਖੜ੍ਹਕ ਸਿੰਘ ਦੀ ਵਿਧਵਾ ਚੰਦ ਕੌਰ ਅਤੇ ਸੰਧਾਵਾਲੀਏ ਰਿਸ਼ਤੇਦਾਰਾਂ ਨੂੰ ਬੁਲਾ ਲਿਆ। ਪਹਿਲਾਂ ਸ਼ੇਰ ਸਿੰਘ ਪਹੁੰਚ ਗਿਆ ਅਤੇ ਉਸ ਨੂੰ ਰਾਜਾ ਥਾਪ ਦਿੱਤਾ ਗਿਆ। ਚੰਦ ਕੌਰ ਨੇ ਪਹੁੰਚ ਕੇ ਆਪਣਾ ਕਲੇਮ ਪੇਸ਼ ਕੀਤਾ। 2 ਦਸੰਬਰ 1840 ਨੂੰ ਉਸ ਨੂੰ ਮਹਾਰਾਣੀ ਘੋਸ਼ਿਤ ਕਰ ਦਿੱਤਾ ਗਿਆ। ਸ਼ੇਰ ਸਿੰਘ ਵਾਪਿਸ ਆਪਣੀ ਜਾਗੀਰ ਬਟਾਲੇ ਚਲਾ ਗਿਆ, ਪਰ ਅੰਗਰੇਜ਼ਾਂ ਦੀ ਹੱਲਾਸ਼ੇਰੀ ਨਾਲ ਉਹ ਲਾਹੌਰ ਮੁੜ ਆਇਆ ਅਤੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਅਜੀਤ ਸਿੰਘ ਸੰਧਵਾਲੀਆ ਅਤੇ ਅਤਰ ਸਿੰਘ ਸੰਧਵਾਲੀਆ ਨੇ ਭੱਜ ਕੇ ਅੰਗਰੇਜ਼ ਹਾਕਮਾਂ ਦੀ ਸ਼ਰਨ ਲੈ ਲਈ। ਬਾਅਦ ਵਿੱਚ ਅੰਗਰੇਜ਼ਾਂ ਦੇ ਕਹਿਣ ਤੇ ਸ਼ੇਰ ਸਿੰਘ ਨੇ ਸੰਧਵਾਲੀਆਂ ਸਰਦਾਰਾਂ ਨੂੰ ਰਾਜ ਵਿੱਚ ਵਾਪਿਸ ਬੁਲਾ ਕੇ ਉ ਦੀਆਂ ਜੰਗੀਰਾਂ ਮੋੜ ਦਿੱਤੀਆਂ। ਇੱਕ ਦਿਨ ਅਜੀਤ ਸਿੰਘ ਨੇ ਰ ਸਿੰਘ ਨੂੰ ਇੱਕ ਦੋਨਾਲੀ ਬੰਦੂਕ ਭੇਂਟ ਕਰਨ ਦੀ ਇੱਛਾ ਪ੍ਰ ਕੀਤੀ ਅਤੇ ਬੰਦੂਕ ਭੇਂਟ ਕਰਦੇ ਸਮੇਂ ਸ਼ੇਰ ਸਿੰਘ ਨੂੰ ਗੋ ਮਾਰ ਕੇ ਮਾਰ ਦਿੱਤਾ। ਸ਼ੇਰ ਸਿੰਘ ਦਾ ਵੱਡਾ ਬੇਟਾ ਪ੍ਰਤਾਪ ਸਿ ਵੀ ਉਥੇ ਹੀ ਸੀ, ਉਸਦਾ ਵੀ ਸਿਰ ਲਾਹ ਦਿੱਤਾ। ਸਿੱਖ ਫੌਜ ਕਿਲੇ ਤੇ ਹਮਲਾ ਕਰ ਦਿੱਤਾ ਤਾਂ ਅਤਰ ਸਿੰਘ ਫੇਰ ਭੱਜ ਅੰਗਰੇਜ਼ਾਂ ਦੇ ਇਲਾਕੇ ਵਿੱਚ ਚਲਾ ਗਿਆ। ਇਸ ਤੋਂ ਬਾ ਰਣਜੀਤ ਸਿੰਘ ਨੇ ਸਭ ਤੋਂ ਛੋਟੇ ਪੁੱਤਰ ਸੱਤ ਸਾਲਾ ਦਲੀਪ ਸਿ ਨੂੰ ਮਹਾਰਾਜਾ ਘੋਸ਼ਿਤ ਕੀਤਾ ਗਿਆ ਅਤੇ ਉਸਦੀ ਮਾਂ ਜਿ ਉਸਦੀ ਸਰਪ੍ਰਸਤ ਬਣ ਗਈ ਅੰਤੇ ਰਾਣੀ ਨੇ ਆਪਣੇ ਜਵਾਹਰ ਸਿੰਘ ਨੂੰ ਮੁੱਖ ਸਲਾਹਕਾਰ ਬਣਾ ਲਿਆ। ਰਣਜੀਤ ਦੇ ਲੜਕੇ ਪਿਸ਼ੌਰਾ ਸਿੰਘ ਨੇ ਵੀ ਗੱਦੀ ਪ੍ਰਾਪਤ ਕਰਨ ਦੀ ਕੋ ਕੀਤੀ ਪਰ ਉਸ ਨੂੰ ਵੀ ਕਤਲ ਕਰ ਦਿੱਤਾ ਗਿਆ। ਸਿੱਖ ਦਾ ਖਿਆਲ ਸੀ ਕਿ ਇਹ ਕਤਲ ਰਾਣੀ ਜਿੰਦਾ ਦੇ ਜਵਾਹਰ ਸਿੰਘ ਨੇ ਕਰਵਾਇਆ ਹੈ ਅਤੇ ਖਾਲਸਾ ਫੌਜ ਜਵਾਹਰ ਸਿੰਘ ਦੀ ਬਰਛਾ ਮਾਰ ਕੇ ਹੱਤਿਆ ਕਰ ਦਿੱਤੀ। ਆ ਭਰਾ ਦਾ ਕਤਲ ਵੇਖ ਕੇ ਰਾਣੀ ਜਿੰਦਾ ਦਲੀਪ ਸਿੰਘ ਨੂੰ ਮਹਿਲਾਂ ਨੂੰ ਭੱਜ ਗਈ ਅਤੇ ਧਮਕੀ ਦਿੱਤੀ ਕਿ ਉਹ ਆ ਪੁੱਤਰ ਸਮੇਤ ਅਗਨ ਭੇਟ ਹੋ ਜਾਵੇਗੀ, ਰਾਣੀ ਅਗਨ ਭੇਟ ਨਾ ਹੋਈ ਪਰ ਰਾਜ-ਭਾਗ ਫੌਜ ਨੇ ਆਪਣੇ ਹੱਥ ਵਿੱਚ ਲਿਆ।

ਮੱਧਕਾਲੀ ਭਾਰਤੀ ਬਾਦਸ਼ਾਹਾਂ ਵਿੱਚ ਅਜਿਹਾ ਇੱਕ ਬਾਬਰ ਬਾਦਸ਼ਾਹ ਦੇ ਛੋਟੇ ਬੇਟੇ ਹਮਾਯੂੰ ਦਾ ਹੈ। ਕਹਿੰਦੇ ਹਨ ਬਾਬਰ ਨੇ ਆਪਣੇ ਵੱਡੇ ਬੇਟੇ ਹਮਾਯੂੰ ਨੂੰ ਕਿਹਾ ਸੀ ਕਿ ਪ੍ਰ ਤਾਂ ਇਹੀ ਹੈ ਕਿ ਵੱਡਾ ਲੜਕਾ ਬਾਦਸ਼ਾਹ ਬਣ ਕੇ ਬਾਕੀ ਭ ਨੂੰ ਕਤਲ ਕਰਵਾ ਦਿੰਦਾ ਹੈ, ਪਰ ਤੂੰ ਆਪਣੇ ਭਰਾਵਾਂ ਅਜਿਹਾ ਸਲੂਕ ਨਾ ਕਰੀਂ, ਹਮਾਯੂੰ ਨੇ ਇਸੇ ਤਰ੍ਹਾਂ ਕੀਤਾ ਇਨ੍ਹਾਂ ਭਰਾਵਾਂ ਨੇ ਹਮਾਯੂੰ ਦੇ ਸ਼ੇਰਸ਼ਾਹ ਸੂਰੀ ਨਾਲ ਸੰ ਦੌਰਾਨ ਉਸਦੀ ਸਹਾਇਤਾ ਕਰਨੀ ਤਾਂ ਦੂਰ ਸਗੋਂ ਉਸ ਮੁਸੀਬਤਾਂ ਖੜੀਆਂ ਕਰਦੇ ਰਹੇ। ਹਮਾਯੂੰ ਭਰਾ ਸਮਝ ਕੇ ਵਾਰ ਮਾਫ਼ ਕਰਦਾ ਰਿਹਾ। ਆਖਰ ਤੰਗ ਆ ਕੇ ਹਮਾਯੂੰ ਸਰਦਾਰਾਂ ਨੇ ਉਸਨੂੰ ਮਜ਼ਬੂਰ ਕਰ ਦਿੱਤਾ ਕਿ ਜੇ ਉਹ ਆ ਭਰਾ ਕਾਮਰਨ ਨੂੰ ਕਤਲ ਨਹੀਂ ਕਰਨਾ ਚਾਹੁੰਦਾ ਤਾਂ ਘੱਟੋ ਅੰਨ੍ਹਾਂ ਜ਼ਰੂਰ ਕਰ ਦੇਵੇ। ਮਜ਼ਬੂਰ ਹੋ ਕੇ ਹਮਾਯੂੰ ਨੇ ਅੰ ਕੀਤਾਂ ਅਤੇ ਦੂਸਰੇ ਭਰਾ ਅਸਕਰੀ ਨੂੰ ਕੈਦ ਕਰ ਲਿਆ।

ਮੁਸਲਮਾਨ ਬਾਦਸ਼ਾਹਾਂ ਬਾਰੇ ਦੂਜੀ ਧਾਰਨਾ ਇ ਕਿ ਇਹ ਆਪਣੇ ਧਰਮ ਦੇ ਬਹੁਤ ਕੱਟੜ ਹੁੰਦੇ ਸਨ। ਪਰ ਧਾਰਨਾ ਵਿੱਚ ਵੀ ਬਹੁਤੀ ਜਾਨ ਨਹੀਂ। ਸਾਢੇ ਛੇ ਸੌ ਸਾਲ ਦੇ



ਵਿੱਚ ਅਸੀਂ ਸਿਰਫ਼ ਤਿੰਨ ਬਾਦਸ਼ਾਹਾਂ ਦਾ ਨਾਂ ਲੈ ਸਕਦੇ ਹਾਂ - ਫਿਰੋਜ਼ਸ਼ਾਹ (1351-88), ਸਿਕੰਦਰ ਲੋਧੀ (1489-1517), ਅਤੇ ਔਰੰਗਜੇਬ (1658-1707) ਦਾ। ਇਨ੍ਹਾਂ ਸਾਰਿਆਂ ਦਾ ਰਾਜਕਾਲ ਕੁੱਲ ਦਾ ਛੇਵਾਂ ਕੁ ਹਿੱਸਾ ਬਣਦਾ ਹੈ। ਬਾਕੀ ਦੇ ਸਾਰੇ ਹਾਕਮ ਤਾਂ ਬੱਸ ਹਾਕਮ ਹੀ ਸਨ ਜਿੰਨ੍ਹਾਂ ਦਾ ਹੋਰ ਹਾਕਮਾਂ ਵਾਂਗ ਇੱਕੋ ਇੱਕ ਨਿਸ਼ਾਨਾ ਹੁੰਦਾ ਸੀ ਕਿਰਸਾਨੀ ਦੀ ਸਰਪਲਸ ਉਪਜ ਤੇ ਕਬਜ਼ਾ ਕਰਨਾ। ਅੱਜ ਦੇ ਹਾਕਮਾਂ ਵਾਂਗ ਪੁਰਾਣੇ ਹਾਕਮ ਵੀ ਆਪਣਾ ਫਾਇਦਾ ਵੇਖਦੇ ਸਨ। ਗੱਦੀ ਉਪਰ ਬੈਠਣ ਤੋਂ ਬਾਅਦ ਜਦ ਔਰੰਗਜੇਬ ਜਾਮਾਂ ਮਸਜਿਦ ਵਿੱਚ ਆਪਣੇ ਨਾਂ ਦਾ ਖੁਤਬਾ ਪੜ੍ਹਾਉਣ ਲਈ ਗਿਆ ਤਾਂ ਇਮਾਮ ਨੇ ਇਸ ਅਧਾਰ ਤੇ ਖੁਤਬਾ ਪੜ੍ਹਣ ਤੋਂ ਇਨਕਾਰ ਕਰ ਦਿੱਤਾ ਕਿ ਇਸਲਾਮ ਮੁਤਾਬਿਕ ਪਿਤਾ ਦੇ ਜਿਉਂਦੇ ਜੀ ਪੁੱਤਰ ਦੇ ਨਾਂ ਦਾ ਖੁਤਬਾ ਨਹੀਂ ਪੜ੍ਹਿਆ ਜਾ ਸਕਦਾ। ਔਰੰਗਜੇਬ ਨੇ ਉਸ ਇਮਾਮ ਨੂੰ ਇੱਕ ਪਾਸੇ ਕਰ ਆਪਣੇ ਪੱਖ ਦੇ ਇੱਕ ਹੋਰ ਇਮਾਮ ਨੂੰ ਲਾਲਚ ਦੇ ਕੇ ਆਪਣੇ ਨਾਂ ਦਾ ਖੁਤਬਾ ਪੜ੍ਹਾ ਲਿਆ। ਇਹ ਹਾਲ ਅੱਜ ਦੇ ਮੁਸਲਮਾਨ ਪਾਕਿਸਤਾਨ ਵਿੱਚ ਵੇਖਿਆ ਜਾ ਸਕਦਾ ਹੈ। ਸਮੇਂ ਸਮੇਂ ਤੇ ਪਾਕਿਸਤਾਨੀ ਹਾਕਮ ਇਸਲਾਮੀ ਸ਼ਰੀਅਤ ਲਾਗੂ ਕਰਨ ਦੀਆਂ ਗੱਲਾਂ ਕਰਦੇ ਹਨ ਪ੍ਰੰਤੂ ਅਮਲ ਵਿੱਚ ਪਹਿਲੀ ਸਮੱਸਿਆ ਆਰਥਿਕ ਆਉਂਦੀ ਹੈ। ਸ਼ਰਾ ਦੇ ਮੁਤਾਬਿਕ ਵਿਆਜ ਲੈਣਾ ਅਤੇ ਦੇਣਾ ਦੋਨੋਂ ਹਰਾਮ ਹਨ। ਜੇ ਇਹ ਸ਼ਰਾ ਉਤੇ ਅਮਲ ਕਰਨ ਤਾਂ ਬੈਂਕਾਂ ਵਿੱਚ ਪੈਸਾ ਕੌਣ ਜਮ੍ਹਾਂ ਕਰਵਾਏਗਾ। ਹਾਕਮਾਂ ਨੇ ਸ਼ਬਦ ਵਿਆਜ ਦੀ ਥਾਂ ਇਸ ਨੂੰ ਮੁਨਾਫ਼ਾ ਕਹਿਣਾ ਸ਼ੁਰੂ ਕਰ ਦਿੱਤਾ ਅਤੇ ਐਲਾਨ ਕੀਤਾ ਕਿ ਬੈਂਕਾਂ ਵਿੱਚ ਪੈਸਾ ਜਮ੍ਹਾਂ ਕਰਾਉਣ ਵਾਲਿਆਂ ਨੂੰ 12 ਪ੍ਰਤੀਸ਼ਤ ਮੁਨਾਫ਼ਾ ਦਿੱਤਾ ਜਾਵੇਗਾ। ਪਿੱਛੇ ਜਿਹੇ ਇੱਕ ਪਾਕਿਸਤਾਨੀ ਅਦਾਲਤ ਨੇ ਇਹ ਫੈਸਲਾ ਵੀ ਦੇ ਦਿੱਤਾ ਕਿ ਡਿਪਾਜ਼ਟਰ ਨੂੰ ਪੈਸਾ ਦੇਣਾ ਹਰਾਮ ਹੈ। ਹੁਣ ਪਤਾ ਨਹੀਂ ਉਹ ਇਸ ਸਮੱਸਿਆਂ ਨੂੰ ਕਿਵੇਂ ਨਜਿੱਠਣਗੇ।

ਮੁਸਲਮਾਨ ਹਾਕਮਾਂ ਬਾਰੇ ਇੱਕ ਹੋਰ ਗਲਤ ਧਾਰਨਾ ਪ੍ਰਚਲਿਤ ਹੈ ਕਿ ਇਨ੍ਹਾਂ ਦਾ ਮੁੱਖ ਕੰਮ ਲੋਕਾਂ ਨੂੰ ਮੁਸਲਮਾਨ ਬਣਾਉਣਾ ਸੀ। ਉਨ੍ਹਾਂ ਦੀ ਜਨਤਾ ਨੂੰ ਮੁਸਲਮਾਨ ਬਣਾਉਣ ਵਿੱਚ ਉਨੀ ਹੀ ਰੁਚੀ ਸੀ ਜਿੰਨੀ ਕਿ ਸਾਡੇ ਅਕਾਲੀ ਨੇਤਾਵਾਂ ਨੂੰ ਅੰਮ੍ਰਿਤ ਛਕਾਉਣ ਵਿੱਚ ਹੋ ਸਕਦੀ ਹੈ। ਜੇਕਰ ਅਸੀਂ ਭਾਰਤ, ਪਾਕਿਸਤਾਨ ਅਤੇ ਬੰਗਲਾ ਦੇਸ਼ ਦੀ ਵਰਤਮਾਨ ਵਸੋਂ ਨੂੰ ਲਈਏ ਤਾਂ ਕੁੱਲ ਮਿਲਾ ਕੇ ਸਿਰਫ 27.4 ਪ੍ਰਤੀਸ਼ਤ ਸਿਰਫ ਮੁਸਲਮਾਨਾਂ ਦੀ ਹੈ। ਜੇਕਰ ਮੁਸਲਮਾਨ ਬਾਦਸ਼ਾਹ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਵਿੱਚ ਹੀ ਲੱਗੇ ਰਹਿੰਦੇ ਤਾਂ ਕੀ ਉਹ ਸਾਢੇ ਛੇ ਸੌ ਸਾਲਾਂ ਵਿੱਚ ਸਿਰਫ਼ ਇਨੇ ਕੁ ਲੋਕਾਂ ਨੂੰ ਮੁਸਲਮਾਨ ਬਣਾ ਸਕੇ ਹੁੰਦੇ ਜਦਕਿ ਇਨ੍ਹਾਂ ਮੁਸਲਮਾਨਾਂ ਵਿੱਚ ਕਾਫ਼ੀ ਗਿਣਤੀ ਉਨ੍ਹਾਂ ਲੋਕਾਂ ਦੀ ਹੈ ਜੋ ਹਿੰਦੂ ਧਰਮ ਵਿੱਚ ਨੀਵਾਂ ਸਥਾਨ ਰੱਖਣ ਕਰਕੇ ਆਪਣੀ ਮਰਜ਼ੀ ਨਾਲ ਮੁਸਲਮਾਨ ਬਣੇ। ਹੁਣ ਵੇਖ ਲਉ ਕਿ ਇਸ ਵਿਸ਼ਵਾਸ ਵਿੱਚ ਕਿੰਨੀ ਕੁ ਸਚਾਈ ਹੈ ਕਿ ਔਰੰਗਜੇਬ ਰੋਜ਼ਾਨਾਂ ਹਿੰਦੂਆਂ ਦੇ ਸਵਾ ਮਣ ਜਨੇਊ ਲਾਹ ਕੇ ਰੋਟੀ ਖਾਂਦਾ ਸੀ। ਧਰਮ ਬਦਲਣ ਦੀ ਸਜ਼ਾ ਆਮ ਤੌਰ ਤੇ ਸਿਰਫ਼ ਰਾਜਨੀਤਿਕ ਦੋਸ਼ੀਆਂ ਨੂੰ ਹੀ ਦਿੱਤੀ ਜਾਂਦੀ ਸੀ ਵਰਨਾ ਗੁਰੂ ਹਰਗੋਬਿੰਦ ਜੀ ਦਾ ਬੇਟਾ ਰਾਮਰਾਇ ਔਰੰਗਜੇਬ ਦੇ ਦਰਬਾਰ ਵਿੱਚ ਹੀ ਰਹਿੰਦਾ ਰਿਹਾ, ਕਿਸੇ ਨੇ ਨਹੀਂ ਸੁਣਿਆ ਕਿ ਬਾਦਸ਼ਾਹ ਨੇ ਉਸਨੂੰ ਕਦੇ ਮੁਸਲਮਾਨ ਬਣਨ ਲਈ ਆਖਿਆ ਹੋਵੇ। ਸਿੱਖ ਗੁਰੂ ਸਾਹਿਬਾਨ ਦੇ ਆਪਣੇ ਸਮਕਾਲੀ ਬਾਦਸ਼ਾਹਾਂ ਨਾਲ ਸਬੰਧਾਂ ਬਾਰੇ ਆਮ ਪੰਜਾਬੀ ਨੂੰ ਇਹ ਲੱਗਦਾ ਹੈ ਕਿ ਦੋਹਾਂ ਵਿਚਕਾਰ ਹਮੇਸ਼ਾਂ ਝਗੜਾ ਹੀ ਰਹਿੰਦਾ ਸੀ ਪਰ ਅਸਲੀਅਤ ਇਹ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦਾ ਜਨਮ 1469 ਈ. ਵਿੱਚ ਹੋਇਆ ਅਤੇ ਉਨ੍ਹਾਂ ਨੂੰ ਗਿਆਨ ਦੀ ਪ੍ਰਾਪਤੀ 1499 ਈ. ਵਿੱਚ ਹੋਈ। ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੀ ਮ੍ਰਿਤੂ 1708 ਵਿੱਚ ਹੋਈ। ਜੇਕਰ ਅਸੀਂ 1499 ਤੋਂ ਗਿਣੀਏ ਤਾਂ ਇਹ ਸਾਰਾ ਸਮਾਂ 210 ਸਾਲ ਬਣਦਾ ਹੈ ਅਤੇ ਇਨ੍ਹਾਂ 210 ਸਾਲਾਂ ਵਿੱਚ ਆਪਸੀ ਝਗੜੇ ਦਾ ਸਮਾਂ 10 ਸਾਲ ਵੀ ਨਹੀਂ ਬਣਦਾ। 1499 ਤੋ 1605 ਤੀਕ ਲੋਧੀ ਅਤੇ ਮੁਗਲ ਹਾਕਮਾਂ ਅਤੇ ਗੁਰੂ ਸਾਹਿਬਾਨ ਵਿਚਕਾਰ ਕਿਸੇ ਤਰ੍ਹਾਂ ਦਾ ਕੋਈ ਵਿਰੋਧ ਨਹੀਂ ਸੀ। 1606 ਵਿੱਚ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿੱਤਾ ਅਤੇ ਇਸ ਤੋਂ ਤੁਰੰਤ ਬਾਅਦ ਗੁਰੂ ਹਰਗੋਬਿੰਦ ਸਿੰਘ ਜੀ ਨੂੰ ਗ੍ਰਿਫਤਾਰ ਕਰ ਲਿਆ ਅਤੇ ਕੁਝ ਮਹੀਨਿਆਂ ਬਾਅਦ ਹੀ ਗੁਰੂ ਹਰਗੋਬਿੰਦ ਨੂੰ ਰਿਹਾ ਕਰ ਦਿੱਤਾ। ਅਗਲਾ ਝਗੜਾ 1634-35 ਦੌਰਾਨ ਸ਼ਾਹਜਹਾਂ ਦੇ ਸਿਪਾਹੀਆਂ ਨਾਲ ਹੋਇਆ। ਇਸ ਤੋਂ 40 ਸਾਲ ਬਾਅਦ 1675 ਵਿੱਚ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਹੋਈ ਅਤੇ ਅਖ਼ੀਰ ਵਿੱਚ 1705-07 ਵਿੱਚ ਸਰਹੰਦ ਸਰਕਾਰ (ਜਿਲ੍ਹਾ) ਦੀਆਂ ਫੌਜਾਂ ਨਾਲ ਗੁਰੂ ਗੋਬਿੰਦ ਸਿੰਘ ਦੀਆਂ ਲੜਾਈਆਂ ਹੋਈਆਂ। ਅਕਬਰ ਦੇ ਵਾਰਿਸ ਜਹਾਂਗੀਰ ਨਾਲ ਪੰਜਾਬੀਆਂ ਦੇ ਮਨ੍ਹਾਂ ਵਿੱਚ ਜੋ ਘਟਨਾ ਸਭ ਤੋਂ ਵੱਧ ਰੜਕਦੀ ਹੈ ਉਹ ਹੈ ਉਸ ਦੁਆਰਾ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ। ਜਹਾਂਗੀਰ ਹੋਰ ਭਾਵੇਂ ਕੁਝ ਵੀ ਹੋਵੇ ਧਾਰਮਿਕ ਕੱਟੜਤਾ ਉਸ ਵਿੱਚ ਨਹੀਂ ਸੀ। ਆਪਣੇ ਲਗਭਗ 22 ਸਾਲਾਂ ਦੇ ਰਾਜ ਭਾਗ ਦੌਰਾਨ ਸਿਰਫ ਇੱਕ ਮਸਜਿਦ ਬਣਵਾਈ ਕਾਂਗੜੇ ਦੇ ਕਿਲ੍ਹੇ ਵਿੱਚ। ਉਹ ਰੱਜ ਕੇ ਸ਼ਰਾਬ ਪੀਂਦਾ ਸੀ, ਉਸਨੇ ਜੈਨ ਸੰਤਾਂ ਦੇ ਹੱਕ ਵਿੱਚ ਕਿੰਨੇ ਹੀ ਫੁਰਮਾਨ ਜਾਰੀ ਕੀਤੇ, ਆਪਣੇ ਸਮਕਾਲੀ ਸੂਫੀ ਸ਼ੇਖ ਅਹਿਮਦ ਸਰਹਿੰਦੀ ਨੂੰ ਉਸਨੇ ਜੇਲ੍ਹ ਵਿੱਚ ਸੁਟਵਾ ਦਿੱਤਾ। ਅਸਲੀਅਤ ਇਹ ਹੈ ਕਿ ਜਦੋਂ ਤੀਕ ਬਾਦਸ਼ਾਹ ਨੂੰ ਇਹ ਲੱਗਦਾ ਹੈ ਕਿ ਕੋਈ ਸੰਤ ਜਾਂ ਫਕੀਰ ਸਿਰਫ ਧਰਮ ਤੀਕ ਸੀਮਤ

*(ਬਾਕੀ ਸਫਾ 18 ਤੇ)*

ਪ੍ਰਸਥਿਤੀ ਵਿਗਿਆਨ

# ਕੁਦਰਤ ਅਤੇ ਨੈਤਿਕਤਾ

ਪ੍ਰੋ. ਸੁਭ ਪ੍ਰੇਮ

ਕੁਦਰਤ, ਵਾਤਾਵਰਨ ਅਤੇ ਮਨੁੱਖ ਦੇ ਆਪਸੀ ਸਬੰਧ ਬਾਰੇ ਅਕਸਰ ਚਰਚਾ ਹੁੰਦੀ ਰਹਿੰਦੀ ਹੈ, ਪ੍ਰੰਤੂ ਇਸ ਵਰਤਾਰੇ ਦੀ ਸਪੱਸ਼ਟ ਤਸਵੀਰ ਸਾਡੇ ਮਨਾਂ ਵਿੱਚ ਨਹੀਂ ਹੁੰਦੀ। ਇਸ ਮਸਲੇ ਸਬੰਧੀ ਇੱਕ ਲੇਖ ਲੜੀ ਸ਼ੁਰੂ ਕੀਤੀ ਜਾ ਰਹੀ ਹੈ, ਲੇਖਕ ਭੂਗੋਲ ਵਿਗਿਆਨ ਦੇ ਸਰਕਾਰੀ ਰਾਜਿੰਦਰਾ ਕਾਲਿਜ ਬਠਿੰਡਾ ਦੇ ਪਰਾ ਅਧਿਆਪਕ ਹਨ ਜੋ ਸਮਕਾਲੀ ਸਿਆਸੀ ਸਮਾਜਿਕ ਮਸਲਿਆਂ ਪ੍ਰਤੀ ਫਿਕਰਮੰਦ ਅਤੇ ਲਗਾਤਾਰ ਅਧਿਐਨ ਕਰਦੇ ਰਹਿੰਦੇ ਹਨ, ਸੁਭਾਅ ਪੱਖੋਂ ਬੇਪ੍ਰਵਾਹ ਹੋਣ ਕਾਰਨ ਘੱਟ ਲਿਖਦੇ ਹਨ ਪਰ ਜੋ ਲਿਖਦੇ ਹਨ ਉਹ ਮੁੱਲਵਾਨ ਹੁੰਦਾ ਹੈ। ਅਦਾਰਾ ਤਰਕਸ਼ੀਲ ਦੇ ਇਸਰਾਰ ਕਰਨ ਤੇ ਇਨ੍ਹਾਂ ਨੇ ਲਗਾਤਾਰ ਲਿਖਣ ਦਾ ਇਕਰਾਰ ਕੀਤਾ ਹੈ।

ਧਰਤੀ ਮਨੁੱਖ ਦਾ ਘਰ ਹੈ, ਮਨੁੱਖ ਧਰਤੀ ਦਾ ਸਵਾਮੀ ਹੈ। ਮਨੁੱਖ ਵਿਕਾਸ ਦੀ ਪੌੜੀ ਦੇ ਸਭ ਤੋਂ ਉਪਰਲੇ ਡੰਡੇ ਤੇ ਬੈਠਾ ਹੈ। ਧਰਤੀ ਦੀਆਂ ਸਾਰੀਆਂ ਨਿਆਮਤਾਂ ਮਨੁੱਖ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਸਾਧਨ ਹਨ। ਇਨ੍ਹਾਂ ਅਤੇ ਅਜਿਹੇ ਹੋਰ ਫਿਕਰਿਆਂ ਨੇ ਸਾਡੀ ਸੋਚ ਨੂੰ, ਵਤੀਰੇ, ਮਨਸੂਬਿਆਂ ਅਤੇ ਕੁਦਰਤ ਪ੍ਰਤੀ ਪਹੁੰਚ ਨੂੰ ਮਨੁੱਖ ਕੇਂਦਰਤ ਬਣਾ ਦਿੱਤਾ ਹੈ, ਆਰਥਿਕ ਲਾਭ ਦੀ ਅੰਨੀ ਦੌੜ ਨੇ ਸਭ ਨਿਆਮਤਾਂ ਨੂੰ ਵਸੀਲਿਆਂ ਵਿੱਚ ਤਬਦੀਲ ਕਰ ਦਿੱਤਾ ਹੈ ਅਤੇ ਇਨ੍ਹਾਂ ਦੀ ਵਰਤੋਂ, ਕੁਵਰਤੋਂ ਸਭ ਜਾਇਜ਼ ਹੋ ਗਈ ਹੈ। ਨਤੀਜਾ ਸਾਡੇ ਸਾਹਮਣੇ ਹੈ। ਹਵਾ, ਪਾਣੀ, ਮਿੱਟੀ, ਮੌਸਮ, ਨਦੀਆਂ, ਨਾਲੇ, ਜੰਗਲ ਬੇਲੇ, ਪਹਾੜ, ਪਠਾਰਾਂ, ਸਾਰੀਆਂ ਕੁਦਰਤੀ ਵਸਤਾਂ ਉਪਰ ਬਿਮਾਰੀ ਦੇ ਲੱਛਣ ਦਿਸਣੇ ਸ਼ੁਰੂ ਹੋ ਗਏ ਹਨ। ਕੁਦਰਤ ਮਾਨਣ ਅਤੇ ਪਿਆਰਨ ਦੀ ਸ਼ੈਅ ਨਾ ਰਹਿ ਕੇ, ਲੁੱਟਣ ਲਤਾੜਣ ਤੇ ਖਪਤ ਕਰਨ ਦੀ ਚੀਜ਼ ਬਣ ਗਈ ਹੈ। ਅੱਜ ਵਾਤਾਵਰਨ ਦੇ ਪਲੀਤ ਹੋਣ ਦੀ ਅਵਾਜ਼ ਉੱਠਣ ਲੱਗ ਪਈ ਹੈ। ਹਵਾ, ਪਾਣੀ ਦੇ ਪ੍ਰਦੂਸ਼ਨ ਅਤੇ ਰੁੱਖਾਂ ਦੀ ਕਟਾਈ ਦੇ ਮਸਲੇ ਉੱਠ ਰਹੇ ਹਨ। ਸੰਵੇਦਨਸ਼ੀਲ ਵਿਅਕਤੀ ਪਸ਼ੂ ਪੰਛੀਆਂ, ਰੁੱਖਾਂ ਦੀ ਦੁਰਦਸ਼ਾ ਦੀ ਗੱਲ ਕਰ ਲੈਂਦੇ ਹਨ ਪਰ ਇਹ ਸਭ ਕੁੱਝ ਟੁਕੜਿਆਂ ਵਿੱਚ ਹੋ ਰਿਹਾ ਹੈ ਇਹ ਸਾਡੀ ਸਪੈਸ਼ਲਿਸਟ ਸੋਚ ਦਾ ਹੀ ਹਿੱਸਾ ਹੈ। ਅਸੀਂ ਸਿਰਫ ਉਸ ਅੰਗ ਦਾ ਇਲਾਜ ਕਰਨ ਦੇ ਆਦੀ ਹਾਂ ਜਿਸ ਵਿੱਚ ਬਿਮਾਰੀ ਦੇ ਲੱਛਣ ਨਜ਼ਰ ਆਉਂਦੇ ਹਨ, ਬਿਮਾਰ ਅੰਗ ਠੀਕ ਨਜ਼ਰ ਆਉਣ ਲੱਗ ਜਾਂਦਾ ਹੈ ਅਤੇ ਦਵਾਈਆਂ ਦੇ ਮਾੜੇ ਅਸਰ ਹੋਰ ਪਾਸੇ ਨਜ਼ਰ ਆਉਣ ਲੱਗ ਪੈਂਦੇ ਹਨ। ਕੁਝ ਅਜਿਹੀ ਹੀ ਸਥਿਤੀ ਸਾਡੀ ਕੁਦਰਤ ਪ੍ਰਤੀ ਪਹੁੰਚ ਦੀ ਹੈ, ਇੱਕ ਪਾਸੇ ਧਿਆਨ ਦੇਈਏ ਤਾਂ ਦੂਜਾ ਪਾਸਾ ਵਿਗੜਿਆ ਨਜ਼ਰ ਆਉਂਦਾ ਹੈ, ਬਲਕਿ ਇੱਕ ਦੀ ਦਵਾਈ ਦੂਜੀ ਦੀ ਬਿਮਾਰੀ ਦਾ ਕਾਰਨ ਬਣ ਜਾਂਦੀ ਹੈ।

ਤਾਂ ਫਿਰ ਕੀ ਅਜਿਹੀ ਸਥਿਤੀ ਬਾਦਸਤੂਰ ਜਾਰੀ ਰਹੇਗੀ, ਇਸ ਦਾ ਜਵਾਬ ਹਾਂ ਵਿੱਚ ਹੀ ਹੈ, ਜੇਕਰ ਅਸੀਂ ਕੁਦਰਤੀ ਨਿਆਮਤਾਂ ਨੂੰ ਵਸੀਲੇ ਕਹਿਣੋ ਨਾ ਹਟੇ ਅਤੇ ਫਿਰ ਇਨ੍ਹਾਂ ਵਸੀਲਿਆਂ ਦੀ ਲੁੱਟਖਸੁੱਟ ਨੂੰ ਆਰਥਿਕ ਵਿਕਾਸ ਕਹਿੰਦੇ ਰਹੇ। ਪੰਜਾਬ ਇਸ ਵਿਰੋਧਾਭਾਸ ਦੀ ਬੜੀ ਵੱਡੀ ਮਿਸਾਲ ਹੈ। ਪੰਜਾਬ ਦੀ ਜ਼ਮੀਨ, ਜ਼ਮੀਨ ਹੇਠਲਾ ਪਾਣੀ, ਹਵਾ, ਮੌਸਮ, ਬਨਸਪਤੀ, ਦਰਿਆ ਸਭ ਸਾਡੇ ਲਈ ਪਵਿੱਤਰ ਸਨ ਤੇ ਪੂਰੇ 5000 ਸਾਲ ਸਾਨੂੰ ਰੋਟੀ, ਰੋਜ਼ੀ, ਕੱਪੜਾ ਤੇ ਮਕਾਨ ਅਤੇ ਤਹਿਜ਼ੀਬ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਕਦੇ ਫ਼ਿਕਰ ਨਹੀ ਹੋਇਆ। ਸਿਰਫ਼ ਪਿਛਲੇ ਪੈਂਤੀ ਸਾਲਾਂ ਵਿੱਚ ਆਰਥਿਕ ਵਿਕਾਸ ਦੇ ਨਾਂ ਥੱਲੇ ਹਰੀ ਕਰਾਂਤੀ ਦਾ ਜਲਵਾ ਦੇਖ ਲਿਆ ਹੈ। ਸੋਨੇ ਦੇ ਅੰਡੇ ਦੇਣ ਵਾਲੀ ਮੁਰਗੀ ਨੂੰ ਮਾਰ ਕੇ ਇੱਕੋ ਵਾਰੀ ਅੰਡੇ ਕੱਢਣ ਦੀ ਸਿਆਣਪ ਕਰ ਬੈਠੇ ਹਾਂ, ਨਤੀਜਾ ਸਾਹਮਣੇ ਹੈ। ਇਹ ਸਿਰਫ ਸਾਡੇ ਨਾਲ ਹੀ ਨਹੀਂ ਵਾਪਰਿਆ, ਸਾਰੇ ਤਰੱਕੀ ਯਾਫਤਾ ਮੁਲਕਾਂ ਦੀ ਸਿਆਣਪ ਦੇ ਨਤੀਜੇ ਸਾਹਮਣੇ ਆਉਣੇ ਸ਼ੁਰੂ ਹੋ ਗਏ ਹਨ। ਇੱਥੇ ਇਹ ਦੁਹਰਾਉਣ ਦੀ ਜ਼ਰੂਰਤ ਨਹੀ ਕਿ ਕੁਦਰਤੀ ਵਸੀਲਿਆਂ ਦੀ ਇਸ ਅੰਨ੍ਹੇਵਾਹ ਲੁੱਟ ਨੇ ਕੁਦਰਤ ਦੇ ਨਿਜ਼ਾਮ ਵਿੱਚ ਕਿੰਨੀ ਖਲਬਲੀ ਪੈਦਾ ਕਰ ਦਿੱਤੀ ਹੈ।

ਮਨੁੱਖ ਅਤੇ ਕੁਦਰਤ ਦੇ ਸਬੰਧਾਂ ਵਿੱਚ ਨੈਤਿਕਤਾ ਦੀ ਜ਼ਰੂਰਤ:- ਕਿਸੇ ਵੀ ਜੀਵ ਦੇ (ਮਨੁੱਖ ਸਮੇਤ) ਆਪਣੇ ਚੌਗਿਰਦੇ ਦੇ ਜੈਵਿਕ ਤੇ ਗ਼ੈਰ ਜੈਵਿਕ ਵਰਤਾਰਿਆਂ ਨਾਲ ਸਬੰਧਾਂ ਦਾ ਜਿਸ ਵਿਗਿਆਨ ਦੇ ਤਹਿਤ ਅਧਿਐਨ ਕੀਤਾ ਜਾਂਦਾ ਹੈ ਉਸ ਨੂੰ ਈਕਾਲੋਜੀ ਕਿਹਾ ਜਾਂਦਾ ਹੈ। ਹਰ ਜੀਵ ਦੇ ਆਪਣੇ ਆਲੇ ਦੁਆਲੇ ਦੇ ਜਾਨਦਾਰ ਤੇ ਬੇਜਾਨ ਚੁਗਿਰਦੇ ਨਾਲ ਬੜੇ ਕਿਰਿਆਸ਼ੀਲ ਅਤੇ ਨਿਰਭਰਤਾ ਵਾਲੇ ਸਬੰਧ ਹੁੰਦੇ ਹਨ, ਜਿੰਦਗੀ ਦੀ ਨਿਰੰਤਰਤਾ ਅਤੇ ਵਿਕਾਸ ਲਈ ਸੁਖਾਵੇਂ ਈਕਾਲੋਜੀਕਲ ਸਬੰਧ ਜਿਨਾਂ ਨੂੰ ਸਿੰਮਬਾਇਉਟਿਕ ਸਬੰਧ ਕਿਹਾ ਜਾਂਦਾ ਹੈ ਬੜੇ ਜ਼ਰੂਰੀ ਹਨ ਅਤੇ ਵੱਡੀ ਹੱਦ ਤੱਕ ਹਨ ਵੀ। ਹਰ ਜੀਵ ਆਪਣੀ ਹੋਂਦ ਲਈ ਘੋਲ ਕਰਦਾ ਹੈ, ਪਰ ਇਸ ਘੋਲ ਵਿੱਚ ਕਾਰਜ ਦੀ ਸੁਤੰਤਰਤਾ ਉੱਪਰ ਇੱਕ ਬੰਦਿਸ਼ ਲੱਗੀ ਰਹਿੰਦੀ ਹੈ ਜਿਸ ਨੂੰ ਈਕਾਲੋਜੀਕਲ ਨੈਤਿਕਤਾ ਕਿਹਾ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਇੱਕ ਰੱਜੇ ਹੋਏ ਸ਼ੇਰ ਦੇ ਆਲੇ ਦੁਆਲੇ ਹਿਰਨ ਅਤੇ ਬਾਰਾਂਸਿੰਗੇ ਬੇ-ਖੌਫ ਹੋ ਕੇ ਚਰਦੇ ਰਹਿੰਦੇ

(ਬਾਕੀ ਸਫਾ 6 ਉਤੇ)



ਗਿਆਨ ਵਿਗਿਆਨ

# ਜਵਾਲਾ ਜੀ ਵਿਖੇ ਜੋਤਾਂ ਅਤੇ ਉਬਲਦੇ ਪਾਣੀ ਦੀ ਅਸਲੀਅਤ

ਗੁਰਜਿੰਦਰ ਸਿੰਘ ਡੋਹਕ

ਮੈਂ ਤਰਕਸ਼ੀਲ ਸੋਸਾਇਟੀ ਦਾ ਮੈਂਬਰ ਤਾਂ ਨਹੀਂ ਹਾਂ ਪਰ ਮੇਰੀ ਜ਼ਿੰਦਗੀ ਦਾ ਆਧਾਰ ਤਰਕ ਹੈ। ਤਰਕ ਦਾ ਸਾਹਿਤ ਪੜ੍ਹਨ ਨਾਲ ਮੇਰਾ ਮਨ ਇਸ ਗੱਲੋਂ ਬਹੁਤ ਸ਼ਾਂਤ ਹੈ ਕਿ ਮੈਂ ਅੰਧਵਿਸਵਾਸ਼ੀ ਦੁਨੀਆਂ ਦੇ ਦੇਸ਼ ਵਿੱਚ ਰਹਿੰਦਾ ਹੋਇਆ ਵੀ ਕਲਪਨਾ ਰੂਪੀ ਕਾਲੇ ਅੰਧਵਿਸਵਾਸ਼ ਤੋਂ ਮੁਕਤ ਹਾਂ। ਧਾਰਮਿਕ ਲੋਕਾਂ ਵਾਂਗ ਇੱਕੋ ਪੁਸਤਕ ਵਾਰ ਵਾਰ ਪੜ੍ਹਨ ਦੀ ਬਜਾਏ ਅੱਜ ਤੱਕ ਦਾ ਵੱਖਰਾ ਵੱਖਰਾ ਸਾਹਿਤ ਪੜ੍ਹਦਾ ਰਹਿੰਦਾ ਹਾਂ, ਜਿਸ ਵਿੱਚੋਂ ਮੈਨੂੰ ਢੇਰ ਸਾਰੀ ਜਾਣਕਾਰੀ ਮਿਲਦੀ ਰਹਿੰਦੀ ਹੈ ਤੇ ਮੇਰਾ ਗਿਆਨ ਵਧਦਾ ਰਹਿੰਦਾ ਹੈ। ਇਸ ਲਈ ਮੈਂ ਉਨ੍ਹਾਂ ਤਰਕਸ਼ੀਲ ਇਨਸਾਨਾਂ ਦਾ ਨਿੱਜੀ ਤੌਰ ਤੇ ਸ਼ੁਕਰ ਕਰਦਾ ਹਾਂ ਜਿੰਨਾਂ ਨੇ ਤਰਕ ਦੀਆਂ ਢੇਰ ਸਾਰੀਆਂ ਕਿਤਾਬਾਂ, ਰਸਾਲੇ, ਲੇਖ, ਪੈਂਫ਼ਲਿਟ, ਕਵਿਤਾਵਾਂ, ਕਹਾਣੀਆਂ ਅਤੇ ਕੇਸ ਰਿਪੋਰਟਾਂ ਲਿਖੀਆਂ ਹਨ ਅਤੇ ਮੇਰੇ ਵਰਗੇ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਜੇ ਤੁਸੀਂ ਆਪਣੀ ਤੇ ਆਪਣੇ ਬੱਚਿਆਂ ਦੀ ਇਸ ਜਨਮ ਵਾਲੀ ਜ਼ਿੰਦਗੀ ਨੂੰ ਸੁਧਾਰਨਾ ਹੈ ਤਾਂ ਤਰਕ ਦਾ ਸਾਹਿਤ ਜਰੂਰ ਪੜ੍ਹਿਆ ਕਰੋ ਕਿਉਂਕਿ ਅਗਲੇ ਜਨਮ ਵਾਲੀ ਜ਼ਿੰਦਗੀ ਤੁਹਾਨੂੰ ਕਦੇ ਵੀਂ ਨਹੀਂ ਮਿਲਣੀ।

ਮੈਂ ਆਪਣੀ ਜ਼ਿੰਦਗੀ ਦੇ ਵਿਵਹਾਰ ਵਿੱਚ ਬਹੁਤ ਸਾਰੇ ਅੰਧ ਵਿਸਵਾਸ਼ਾਂ ਦੀ ਅਸਲੀ ਤਸਵੀਰ ਦੇਖੀ ਹੈ। ਲੋਕ ਝੂਠੀਆਂ ਕਹਾਣੀਆਂ ਨੂੰ ਪੀੜ੍ਹੀ ਦਰ ਪੀੜ੍ਹੀ ਆਪਣੇ ਮਨਾਂ ਵਿੱਚ ਸੱਚ ਜਾਣ ਕੇ ਪਾਲ ਰਹੇ ਹਨ ਅਤੇ ਪੂਜਾ ਕਰ ਰਹੇ ਹਨ। ਇੱਕੀਵੀਂ ਸਦੀ ਦੇ ਵਿਗਿਆਨ ਦਾ ਸੂਰਜ ਉਦੈ ਹੋਣ ਹੀ ਵਾਲਾ ਹੈ ਪਰ ਸਾਡੇ ਦੇਸ਼ ਵਿੱਚ ਅਜੇ ਵੀ ਦੀਵੇ ਥੱਲੇ ਹਨੇਰਾ ਹੈ। ਗੱਲ ਪਿਛਲੇ ਮਹੀਨੇ ਜੂਨ ਦੀ ਹੈ, ਮੈਂ ਆਪਣੇ ਇੱਕ ਦੋਸਤ ਨੂੰ ਮਿਲਣ ਗਿਆ ਤਾਂ ਉਸ ਕੋਲ ਆਂਢ ਗੁਆਂਢ ਦੇ ਲੋਕ ਇਕੱਠੇ ਹੋਏ ਸਨ। ਉਹ ਹਰ ਸਾਲ ਦੀ ਤਰ੍ਹਾਂ ਹਿਮਾਚਲ ਪ੍ਰਦੇਸ਼ ਦੇ ਸਥਾਨ ਜਵਾਲਾ ਜੀ ਵਿਖੇ ਬੱਸ ਲੈ ਕੇ ਜਾਣ ਦੀਆਂ ਸਲਾਹਾਂ ਕਰ ਰਹੇ ਸਨ। ਮੈਨੂੰ ਵੀ ਉਨ੍ਹਾਂ ਨੇ ਮਾਤਾ ਦੇ ਦਰਸ਼ਨ ਕਰਨ ਲਈ ਪ੍ਰੇਰਿਆ ਅਤੇ ਦੱਸਿਆ ਕਿ ਉੱਥੇ ਮਾਤਾ ਦੀਆਂ ਜੋਤਾਂ ਬਿਨਾਂ ਤੇਲ ਤੇ ਬੱਤੀ ਤੋਂ ਜਗਦੀਆਂ ਹਨ, ਪਰ ਮੈਂ ਉਨ੍ਹਾਂ ਨੂੰ ਇੱਕ ਰਸਾਲੇ ਵਿੱਚੋਂ ਪ੍ਰਾਪਤ ਕੀਤੀ ਜਾਣਕਾਰੀ ਮੁਤਾਬਿਕ ਯਕੀਨ ਦੁਆਇਆ ਕਿ ਕੋਈ ਚਮਤਕਾਰ ਨਹੀਂ ਹੈ ਸਗੋਂ ਉਹੋ ਜਿਹੀਆਂ ਜੋਤਾਂ ਤਾਂ ਆਪਣੇ ਘਰਾਂ ਵਿੱਚ ਰੋਜ ਹੀ ਜਗਦੀਆਂ ਹਨ, ਜਿਨ੍ਹਾਂ ਨੂੰ ਨਾ ਕੋਈ ਤੇਲ ਤੇ ਨਾ ਬੱਤੀਆਂ ਦੀ ਲੋੜ ਹੁੰਦੀ ਹੈ। ਪਰ ਉਥੇ ਉਹ ਗੈਸ ਕੁਦਰਤੀ ਤੌਰ ਤੇ ਘੱਟ ਮਾਤਰਾ ਵਿੱਚ ਨਿਕਲ ਰਹੀ ਹੈ ਜੋ ਵੇਖਣਯੋਗ ਹੈ

ਮੇਰਾ ਮਤਲਬ ਬਲਣਸ਼ੀਲ ਗੈਸਾਂ ਤੋਂ ਸੀ। ਫਿਰ ਉਨ੍ਹਾਂ ਨੇ ਮੈਨੂੰ ਐਸੀ ਉਲਝਣ ਵਿੱਚ ਫ਼ਸਾ ਲਿਆ ਕਿ ਜਿਸਦਾ ਨਤੀਜਾ ਵੇਖਣ ਤੇ ਪਰਖਣ ਤੋਂ ਬਿਨਾਂ ਨਹੀਂ ਨਿਕਲ ਸਕਦਾ ਸੀ। ਸੋ ਮੈਂ ਉਨ੍ਹਾਂ ਦੇ ਨਾਲ ਆਪਣੇ ਪਰਿਵਾਰ ਸਮੇਤ ਜਾਣ ਲਈ ਤਿਆਰ ਹੋ ਗਿਆ ਅਤੇ ਨਾਲੇ ਸੋਚਿਆ ਕਿ ਚੱਲ ਇਸ ਬਹਾਨੇ ਗਰਮੀ ਦੀਆਂ ਛੁੱਟੀਆਂ ਦੀ ਸੈਰ ਵੀ ਕਰ ਆਵਾਂਗੇ।

ਅਸੀਂ 18 ਜੂਨ ਨੂੰ ਚੱਲ ਕੇ ਚੁਮੰਡਾਦੇਵੀ, ਧਰਮਸ਼ਾਲਾ ਹਿੱਲ ਸਟੇਸ਼ਨ ਅਤੇ ਕਾਂਗੜਾ ਦੇ ਸਥਾਨਾਂ ਤੋਂ ਹੁੰਦੇ ਹੋਏ 21 ਜੂਨ ਸ਼ਾਮ ਪੰਜ ਛੇ ਵਜੇ ਜਵਾਲਾ ਜੀ ਵਿਖੇ ਪਹੁੰਚ ਗਏ। ਮੰਦਰ ਜਾਣ ਤੋਂ ਪਹਿਲਾਂ ਨਾਲ ਦੇ ਮੁਸਾਫ਼ਿਰਾਂ ਨੇ ਆਪਣੀ ਆਪਣੀ ਇੱਛਾ ਅਨੁਸਾਰ ਪ੍ਰਸਾਦ ਅਤੇ ਸਮੱਗਰੀ ਮੰਦਰ ਤੋਂ ਬਾਹਰ ਸਜੀਆਂ ਹੋਈਆਂ ਦੁਕਾਨਾਂ ਤੋਂ ਖਰੀਦੀ ਪਰ ਮੈਂ ਆਪਣੇ ਨਾਲ ਪਾਣੀਂ ਵਾਲੀ ਖਾਲੀ ਬੋਤਲ ਤੇ ਕੁਝ ਚੋਲ ਲੈ ਲਏ ਅਤੇ ਆਪਣੀ ਆਦਤ ਅਨੁਸਾਰ ਮੰਦਰ ਦੇ ਇਤਿਹਾਸ ਦੀ ਛੋਟੀ ਜਿਹੀ ਕਿਤਾਬ ਖਰੀਦੀ, ਜਿਸ ਵਿੱਚ ਇਤਿਹਾਸ ਘੱਟ ਤੇ ਮਿਥਿਹਾਸ ਵੱਧ ਸੀ। ਸਾਡੇ ਜਾਂਦਿਆਂ ਨੂੰ ਮੰਦਰ ਵਿੱਚ ਆਰਤੀ ਹੋ ਰਹੀ ਸੀ। ਦੂਸਰੇ ਮੁਸਾਫ਼ਿਰ ਜੋਤਾਂ ਦੇ ਦਰਸ਼ਨ ਕਰਨ ਤੇ ਆਪਣੇ ਚੜ੍ਹਾਵੇ ਚੜਾਉਣ ਲਈ ਲਾਈਨਾਂ ਵਿੱਚ ਖੜ ਗਏ ਪਰ ਮੈਂ ਸਾਰੇ ਮੰਦਰ ਨੂੰ ਤੁਰ ਫ਼ਿਰ ਕੇ ਦੇਖਿਆ। ਕਈ ਥਾਵਾਂ ਤੇ ਬਿਨਾਂ ਤੇਲ ਬੱਤੀ ਤੋਂ ਲੱਟ ਲੱਟ ਕਰਦੀ ਅੱਗ ਬਲ ਰਹੀ ਸੀ। ਪੱਥਰ ਦੀਆਂ ਘੜੀਆਂ ਹੋਈਆਂ ਮੂਰਤੀਆਂ ਸਜਾ ਕੇ ਰੱਖੀਆਂ ਹੋਈਆਂ ਸਨ। ਪੰਡਿਤਾਂ ਅੱਗੇ ਥਾਲੀਆਂ ਰੱਖੀਆਂ ਹੋਈਆਂ ਸਨ, ਲੋਕ ਮੱਥਾ ਟੇਕ ਰਹੇ ਸਨ, ਟਿੱਕੇ ਲਗਵਾ ਰਹੇ ਸਨ ਅਤੇ ਪੰਡਿਤ ਅਸ਼ੀਰਵਾਦ ਦੇ ਰਹੇ ਸਨ ਪਰ ਮੈਂ ਕਿਸੇ ਵੀ ਮੂਰਤੀ ਰੂਪੀ ਦੇਵੀ ਨੂੰ ਹੱਥ ਕੱਢ ਕੇ ਜਾਂ ਬੋਲ ਕੇ ਅਸ਼ੀਰਵਾਦ ਦਿੰਦੀ ਹੋਈ ਨਹੀਂ ਦੇਖਿਆ।

ਮੈਂ ਜੋ ਵੇਖਿਆ ਉਹ ਕੌੜੇ ਸੱਚ ਹਨ। ਮੈਂ ਆਪਣੀ ਬੱਸ ਦੇ ਪੰਜ ਛੇ ਯਾਤਰੀਆਂ ਸਮੇਤ ਉਸ ਮੰਦਿਰ ਦੇ ਖੱਬੇ ਹੱਥ ਪੌੜੀਆਂ ਚੜ੍ਹ ਕੇ ਉਪਰਲੇ ਮੰਦਿਰ ਨੂੰ ਦੇਖਣ ਗਿਆ ਤਾਂ ਇਸ ਮੰਦਿਰ ਵਿੱਚ ਵੀ ਇੱਕ ਜੋਤ ਜਗ ਰਹੀ ਸੀ। ਪੰਡਿਤ ਕਹਿ ਰਿਹਾ ਸੀ ਮੱਥਾ ਟੇਕੋ, ਅਸ਼ੀਰਵਾਦ ਲਓ, ਆਗੇ ਬੜੋ। ਮੈਂ ਵੀ ਜੋਤ ਦੇ ਨੇੜੇ ਹੋ ਕੇ ਬੈਠ ਗਿਆ, ਕੋਈ ਵੀ ਪੈਸਾ ਥਾਲੀ ਵਿੱਚ ਨਾ ਰੱਖਿਆ, ਨਾ ਹੀ ਪੰਡਿਤ ਤੋਂ ਟਿੱਕਾ ਲਗਵਾਇਆ ਅਤੇ ਉੱਠ ਕੇ ਲਾਈਨ ਵਿੱਚ ਅੱਗੇ ਜਾ ਰਿਹਾ ਸੀ।ਇੱਕ ਮੁਸਾਫ਼ਿਰ ਨੇ ਮੇਰੇ ਕੋਲੋਂ ਜਾਣਕਾਰੀ ਲੈਣ ਲਈ ਜਗਦੀ ਹੋਈ ਜੋਤ ਬਾਰੇ ਪੁੱਛਿਆ ਤਾਂ ਮੇਰੇ ਮੂੰਹੋਂ ਸਹਿਜੇ ਹੀਂ ਨਿਕਲ ਗਿਆ ਕਿ ਇਹ ਗੈਸ ਹਲਕੇ ਦਬਾਅ ਕਰਕੇ ਮੁਸਾਮਾਂ ਰਾਹੀਂ ਧੀਮੀਂ ਗਤੀ ਨਾਲ ਪਹਾੜਾਂ ਵਿੱਚੋਂ ਆਪ ਮੁਹਾਰੇ ਨਿਕਲ ਰਹੀ ਹੈ। ਆਪਣੇ ਘਰਾਂ ਤੇ ਦੁਕਾਨਾਂ ਵਿੱਚ ਵਰਤੀ ਜਾਣ ਵਾਲੀ ਸਿਲੰਡਰਾਂ ਵਾਲੀ ਗੈਸ ਵੀ ਇਹੋ ਜਿਹੀ ਹੀ ਹੁੰਦੀ ਹੈ। ਮੇਰੇ ਕਹੇ ਹੋਏ ਇਹ ਸ਼ਬਦ ਪੰਡਿਤ ਨੇ ਵੀ ਸੁਣ ਲਏ ਅਤੇ ਗੁੱਸੇ ਨਾਲ ਲਾਲ ਹੋ ਕੇ ਆਪ ਮੁਹਾਰੇ ਬੋਲ ਉੱਠਿਆ,

" ਅਗਰ ਸਿਲੰਡਰੋਂ ਵਾਲੀ ਗੈਸ ਹੈ ਤੋ ਦੋ ਚਾਰ ਸਿਲੰਡਰ ਭਰ ਕੇ ਲੇ ਜਾਓ, ਮਾਤਾ ਕੀ ਸ਼ਕਤੀ ਕੋ ਸਿਲੰਡਰ ਬਤਾਤੇ ਹੈਂ। ਮਾਤਾ ਕਾ ਅਸ਼ੀਰਵਾਦ ਨਹੀਂ ਲੇਨਾ ਥਾ ਤੋਂ ਯਹਾਂ ਪਰ ਕਿਉਂ ਆਏ" ਆਦਿ ਸ਼ਬਦ-ਬੋਲਦਾ ਹੋਇਆ ਪੰਡਿਤ ਆਪਣੇ ਸਥਾਨ ਤੋਂ ਉੱਠ ਕੇ ਖੜਾ ਹੋ ਗਿਆ ਅਤੇ ਪੂਜਾ ਵਾਲੇ ਥੜੇ ਤੋਂ ਥੱਲੇ ਉੱਤਰ ਆਇਆ। ਲੋਕ ਜੋਤ ਦੇ ਦਰਸ਼ਨ ਕਰਨੇ ਭੁੱਲ ਕੇ ਪੰਡਿਤ ਦੇ ਵਧਦੇ ਹੋਏ ਤਾਪਮਾਨ ਵੱਲ ਵੇਖ ਰਹੇ ਸਨ। ਮੈਂ ਵੀ ਪੰਡਿਤ ਦੇ ਅੱਗੇ ਹੋ ਕੇ ਖੜ ਗਿਆ ਅਤੇ ਪੰਡਿਤ ਨੂੰ ਕਿਹਾ, "ਪੰਡਿਤ ਜੀ ਮੈਂ ਤੁਹਾਨੂੰ ਕੁਝ ਵੀ ਨਹੀਂ ਕਿਹਾ, ਤੁਸੀਂ ਐਵੇਂ ਹੀ ਗੁੱਸੇ ਹੋ ਰਹੇ ਹੋ ਜੇ ਤੁਹਾਡੀ ਇਹ ਨਿੱਜੀ ਜਾਇਦਾਦ ਜਾਂ ਜਮੀਨ ਹੈ ਤਾਂ ਅਸੀ ਵਾਪਸ ਮੁੜ ਜਾਂਦੇ ਹਾਂ ਤੇ ਤੁਸੀਂ ਆਪਣਾ ਕੰਮ ਕਰੋ।"

ਮੈਂ ਆਪਣੇ ਤਰੀਕੇ ਨਾਲ ਪੰਡਿਤ ਤੇ ਠੰਡੇ ਛਿੱਟੇ ਮਾਰ ਕੇ ਬਾਹਰ ਆ ਗਿਆ ਤੇ ਫ਼ਿਰ ਮੰਦਿਰ ਦੀ ਉਪਰਲੀ ਛੱਤ ਤੇ ਚੜ ਕੇ ਕੁਦਰਤ ਦੇ ਮਨਮੋਹਨੇ ਪਹਾੜਾਂ ਤੇ ਘਾਟੀਆਂ ਦੇ ਦ੍ਰਿਸ਼ਾਂ ਨੂੰ ਵੇਖ ਕੇ ਆਨੰਦ ਮਾਣਿਆ ਅਤੇ ਕੁਦਰਤ ਦੇ ਇਨ੍ਹਾਂ ਕ੍ਰਿਸ਼ਮਿਆਂ ਨੂੰ ਦਿਲੀ ਸਲਾਮ ਕੀਤੀ।

ਆਰਤੀ ਖਤਮ ਹੋ ਗਈ। ਮੈਂ ਛੱਤ ਤੋਂ ਹੇਠਾਂ ਆ ਕੇ ਦੁਬਾਰਾ ਉਸੇ ਮੰਦਿਰ ਵਿੱਚ ਫ਼ਿਰ ਆ ਗਿਆ। ਲਗਭਗਾਂ ਅੱਠ ਵੱਜ ਚੁੱਕੇ ਸਨ ਤਾਂ ਮੰਦਿਰ ਦੇ ਬੂਹੇਂਤੱਕ ਆਉਂਦਿਆਂ ਆਉਂਦਿਆਂ ਲਾਈਟ ਜਾ ਚੁੱਕੀ ਸੀ। ਜਦੋਂ ਲਾਈਟ ਦੁਬਾਰਾ ਆਈ ਤਾਂ ਮੈਂ ਵੇਖਿਆ ਕਿ ਉਸੇ ਹੀ ਪੰਡਿਤ ਦਾ ਇੱਕ ਹੱਥ ਆਪਣੀ ਜੇਬ ਤੇ ਦੂਜਾ ਹੱਥ ਰੁਪਈਆਂ ਵਾਲੀ ਥਾਲੀ ਨੂੰ ਪਾਇਆ ਹੋਇਆ ਸੀ। ਮੇਰੇ ਤੋਂ ਇਲਾਵਾ ਉਸ ਮੰਦਿਰ ਵਿੱਚ ਤਿੰਨ ਚਾਰ ਭਗਤ ਬੈਠੇ ਸਨ ਜਿੰਨਾਂ ਦੀਆਂ ਅੱਖਾਂ ਮੀਟੀਆਂ ਹੋਈਆਂ ਸਨ। ਜਿਹੜੀ ਗੱਲ ਮੇਰੇ ਦਿਮਾਗ਼ ਵਿੱਚ ਪਹਿਲਾਂ ਸੀ ਕਿ ਇੰਨਾਂ ਮੰਦਿਰਾਂ ਵਿੱਚ ਗੋਲਕਾਂ ਹੋਣ ਦੇ ਬਾਵਜੂਦ ਵੀ ਰੁਪਏ ਪੈਸੇ ਰੱਖਣ ਲਈ ਥਾਲੀਆਂ ਕਿਉਂ ਰੱਖੀਆਂ ਹੋਈਆਂ ਹਨ ਤਾਂ ਉਹ ਗੱਲ ਬਿਲਕੁਲ ਸਪੱਸ਼ਟ ਹੋ ਗਈ। ਸ਼ਾਇਦ ਇਸ ਕਰਕੇ ਕਿ ਹਿਮਾਚਲ ਦੇ ਕਈ ਹੋਰ ਮੰਦਰ ਜਿਵੇਂ ਚਿੰਤਪੁਰਨੀ ਤੇ ਵੈਸ਼ਨੂੰ ਦੇਵੀ ਵਰਗੇ ਮੰਦਰਾਂ ਵਿੱਚ ਪੁਲਿਸ ਕੰਟਰੋਲ ਕੀਤਾ ਹੋਇਆ ਹੈ, ਜੋ ਕਿ ਲੋਕਾਂ ਵੱਲੋਂ ਚੜ੍ਹਾਵੇ ਦੇ ਰੂਪ ਵਿੱਚ ਟੇਕੇ ਜਾ ਰਹੇ ਰੁਪਏ ਗੋਲਕਾਂ ਵਿੱਚ ਹੀ ਪੁਆ ਰਹੀ ਹੈ। ਪੰਡਿਤ ਮੈਨੂੰ ਵੇਖ ਕੇ ਇੱਕ ਦਮ ਤ੍ਰਹਿ ਗਿਆ। ਮੈਂ ਪੰਡਿਤ ਦੀ ਥਾਲੀ ਵਿੱਚ ਇੱਕ ਰੁਪੱਈਆ ਰੱਖਿਆ ਤੇ ਉਸਤੋਂ ਅਸ਼ੀਰਵਾਦ ਲਿਆ ਅਤੇ ਪੰਡਿਤ ਜੀ ਨੂੰ ਕਿਹਾ ਕਿ ਮੈਂ ਪਹਿਲਾਂ ਵੀ ਆਇਆਂ ਸੀ, ਤੁਸੀਂ ਮੈਨੂੰ ਪਹਿਚਾਣ ਹੀ ਲਿਆ ਤਾਂ ਪੰਡਿਤ ਨੇ ਹਾਂ ਵਿੱਚ ਸਿਰ ਹਿਲਾਇਆ। ਮੈਂ ਇਨ੍ਹਾਂ ਨੂੰ ਪੁੱਛਿਆ ਕਿ ਪੰਡਿਤ ਜੀ ਮੈਂ ਤੁਹਾਨੂੰ ਰੁਪੱਈਆ [illegible] ਦਿੱਤਾ ਹੈ, ਟਿੱਕਾ ਵੀ ਲਵਾ ਲਿਆ ਹੈ, ਤੁਸੀ ਅਸ਼ੀਰਵਾਦ ਵੀ ਦੇ ਦਿੱਤਾ ਹੈ, ਪਰ ਮੇਰੇ ਮਨ ਵਿੱਚ ਗੱਲ ਅਜੇ ਵੀ ਪ[illegible]ਲਾ ਵਾਲੀ ਹੀ ਹੈ! ਕੀ ਤੁਸੀਂ ਉਸਨੂੰ ਬਦਲ ਸਕਦੇ ਹੋ ? ਕੀ ਤੁਹਾਡੀ ਪੂਜਾ ਪਾਠ ਜਾਂ ਧਰਮ ਇਹੀ ਸਿਖਾਉਂਦਾ ਹੈ ਕਿ ਕੋਈ ਸੱਚੀ ਗੱਲ ਆਖੀ ਜਾਣ ਤੇ ਅਸੀ ਉਸ ਨਾਲ ਅੱਗੋਂ ਲੜਨ ਲਈ ਤਿਆਰ ਹੋ ਜਾਈਏ। ਗੈਰ ਜ਼ੁੰਮੇਵਰਾਨਾ ਵਿਵਹਾਰ ਕਰੀਏ ਤਾਂ ਪੰਡਿਤ ਚੁੱਪ ਸੀ। ਜੇ ਤੁਹਾਨੂੰ ਇਹ ਸੱਚਾਈ ਨਹੀਂ ਲੱਗਦੀ ਤਾਂ ਤੁਸੀਂ ਖੁਦ ਉਸ ਬਲ ਰਹੀ ਗੈਸ ਨੂੰ ਪ੍ਰਯੋਗਸ਼ਾਲਾ ਵਿੱਚ ਪਰਖ ਕੇ ਵੇਖ ਤਾਂ ਤੁਹਾਨੂੰ ਆਪਣੇ ਆਪ ਪਤਾ ਲੱਗ ਜਾਵੇਗਾ ਕਿ ਇਹ ਮੀਥੇਨ ਗੈਸ ਹੈ।

### ਗੋਰਖ ਡਿੱਬੀ

ਮੈਂ ਮੰਦਰ ਦੇ ਰਸਤੇ ਵਿੱਚੋਂ ਲੰਘ ਕੇ ਕੁਝ ਪੌੜੀਆਂ ਚੜ੍ਹ ਕੇ ਗੋਰਖ ਡਿੱਬੀ ਵਾਲੇ ਸਥਾਨ ਤੇ ਪਹੁੰਚ ਗਿਆ। ਇਹੀ ਮੇਰਾ ਨਿਸ਼ਾਨਾ ਸੀ। ਇੱਥੇ ਇੱਕ ਦੋ ਕੁ ਫੁੱਟ ਦੇ ਵਿਆਸ ਦੀ ਪੱਕੀ ਖੂਹੀ ਬਣੀ ਹੋਈ ਹੈ, ਜਿਸ ਵਿੱਚ ਪਾਣੀ ਹੈ। ਪਾਣੀ ਦੀ ਉਪਰਲੀ ਸਤ੍ਹਾ ਦੇ ਥੋੜ੍ਹਾ ਜਿਹਾ ਉੱਪਰ ਇੱਕ ਸੁਰਾਖ ਰਾਹੀਂ ਗੈਸ (ਘੱਟ ਮਾਤਰਾ ਵਿੱਚ) ਬਲ ਰਹੀ ਹੈ।

### ਗੋਰਖ ਡਿੱਬੀ ਦਾ ਮਿਥਿਹਾਸ ਤੇ ਮੇਰੀ ਉਲਝਣ :

ਜਵਾਲਾ ਜੀ ਦੇ ਮਿਥਿਹਾਸ ਅਨੁਸਾਰ ਇੱਥੇ ਇੱਕ ਵਾਰ ਗੁਰੂ ਗੋਰਖ ਨਾਥ ਜੀ ਆਏ ਤੇ ਆ ਕੇ ਮਾਤਾ ਜਵਾਲਾ ਜੀ ਨੂੰ ਕਹਿਣ ਲੱਗੇ ਕਿ ਆਪ ਇਸ ਜਲਕੁੰਡ ਵਿੱਚ ਥੋੜ੍ਹਾ ਜਿਹਾ ਪਾਣੀ ਗਰਮ ਕਰੋ ਕਿਉਂਕਿ ਮੈਂ ਇਸ ਵਿੱਚ ਖਿਚੜੀ ਬਣਾ ਕੇ ਖਾਣੀ ਹੈ। ਮਾਤਾ ਨੇ ਪਾਣੀ ਦੇ ਜਲਕੁੰਡ ਦੇ ਇਰਦ ਗਿਰਦ ਅੱਗ ਦੀਆਂ ਲਾਟਾਂ ਬਾਲ ਦਿੱਤੀਆਂ, ਜਿਸ ਨਾਲ ਇਹ ਪਾਣੀ ਉਬਲਣ ਤਾਂ ਲੱਗ ਗਿਆ ਪਰ ਗਰਮ ਨਾ ਹੋਇਆ। ਉਸ ਦਿਨ ਤੋਂ ਲੈ ਕੇ ਅੱਜ ਤੱਕ ਇਹ ਪਾਣੀ ਉਵੇਂ ਹੀ ਉੱਬਲ ਰਿਹਾ ਹੈ ਪਰ ਹੱਥ ਲਗਾਉਣ ਤੇ ਠੰਡਾ ਲੱਗਦਾ ਹੈ। ਇਹੀ ਮੇਰੀ ਉਲਝਣ ਸੀ ਜਿਹੜੀ ਮੇਰੇ ਸਾਥੀ ਮੁਸਾਫ਼ਿਰਾਂ ਨੇ ਮੈਨੂੰ ਦੱਸੀ ਸੀ। ਉਨ੍ਹਾਂ ਨੇ ਮੈਨੂੰ ਇਹ ਵੀ ਦੱਸਿਆ ਸੀ ਕਿ ਉਸ ਪਾਣੀ ਵਿੱਚ ਚੌਲ ਪਾਉਣ ਤੇ ਉਹ ਬਣ ਜਾਂਦੇ ਹਨ। ਹਰ ਇੱਕ ਸੂਝਵਾਨ ਆਦਮੀ ਹਰਾਨ ਹੁੰਦਾ ਹੋਵੇਗਾ ਕਿ ਉੱਬਲ ਰਿਹਾਂ ਪਾਣੀ ਗਰਮ ਤਾਂ ਹੋ ਸਕਦਾ ਹੈ ਪਰ ਠੰਡਾ ਕਿਵੇਂ ਹੋ ਸਕਦਾ ਹੈ, ਨਾ ਮੁਮਕਿਨ। ਪਰ ਉਥੇ ਜਾਣ ਵਾਲੇ ਮਾਤਾ ਦੇ ਭਗਤ ਇਸਨੂੰ ਅੱਖੀ ਵੇਖ ਕੇ ਵੀ ਸੱਚ ਹੀ ਮੰਨਦੇ ਹਨ।

### ਇਸ ਉਲਝਣ ਨੂੰ ਦੂਰ ਕਰਨ ਲਈ ਤਰਕ ਸਾਹਿਤ ਪਰਖ

1. ਗੋਰਖ ਡਿੱਬੀ ਵਿੱਚ ਖੜਨ ਲਈ ਸਮਾਂ ਬਹੁਤ ਘੱਟ ਦਿੱਤਾ ਜਾਂਦਾ ਸੀ। ਨਾਥ ਨੇ ਮੰਤਰਾਂ ਦਾ ਜਾਪ ਕਰਕੇ ਉਸ ਜਲਕੁੰਡ ਵਿੱਚੋਂ ਪਾਣੀ ਦੀ ਚੂਲੀ ਭਰ ਕੇ ਪਾਣੀ ਦੇ ਛਿੱਟੇ ਸਾਡੇ ਉੱਤੇ ਮਾਰੇ। ਪਾਣੀ ਆਮ ਪਾਣੀ ਵਾਂਗ ਠੰਡਾ ਸੀ। ਜਲਕੁੰਡ ਵਿੱਚ ਵੇਖਣਸਾਰ ਹੀ ਮੈਨੂੰ ਲੱਗਿਆ ਕਿ ਪੱਟਿਆਂ ਪਹਾੜ ਨਿਕਲਿਆ ਚੂਹਾ ਕਿਉਂਕਿ ਜਿਸ ਪਾਣੀ ਨੂੰ ਲੋਕ ਉਬਲਦਾ ਮੰਨ ਰਹੇ ਹਨ, ਅਸਲ ਵਿੱਚ ਉਹ ਉਬਲ ਨਹੀਂ ਰਿਹਾ, ਸਗੋਂ ਉਸ ਵਿੱਚ ਬਹੁਤ ਘੱਟ ਮਾਤਰਾ ਵਿੱਚ ਛੋਟੀਆਂ ਛੋਟੀਆਂ ਬੁਲਬੁਲੀਆਂ ਰਾਹੀਂ ਹਵਾ ਰੂਪੀ ਗੈਸਾਂ ਪਾਣੀ ਤੋਂ ਬਾਹਰ ਨਿਕਲਦੀਆਂ ਹਨ। ਪਾਣੀ ਥੋੜਾ ਹਿਲਜੁਲ ਵੀ ਕਰਦਾ ਹੈ। ਉਸ ਕੁੰਡ ਵਿੱਚੋਂ ਪਾਣੀ ਬਾਹਰ ਨਹੀਂ ਨਿਕਲਦਾ, ਹੋ ਸਕਦਾ ਹੈ ਕਿ ਪਾਣੀ ਉਸ ਜਲਕੁੰਡ ਤੋਂ ਅੱਗੇ ਜਾ ਰਿਹਾ ਹੋਵੇ ਕਿਉਂਕਿ ਪਹਾੜਾਂ ਵਿੱਚ ਪਾਣੀ ਸੁਰਾਖਾਂ ਰਾਹੀਂ ਉਚਾਣਾਂ ਤੋਂ ਨਿਵਾਣਾਂ ਵੱਲ ਵਗਦਾ ਹੈ।



2. ਜੇ ਗੋਰਖ ਡਿਬੀ ਦਾ ਪਾਣੀ ਉਬਲਦਾ ਹੁੰਦਾ ਤਾਂ ਉਸ ਵਿੱਚੋਂ ਨਿਕਲਣ ਵਾਲੀ ਗੈਸ ਰੂਪੀ ਭਾਫ਼ ਪੂਰੀ ਗਰਮ ਹੋਣੀ ਸੀ, ਪਰ ਅਜਿਹਾ ਨਹੀਂ ਹੈ।

3. ਮੇਰੀ ਬੇਨਤੀ ਤੇ ਨਾਥ ਨੇ ਉਸ ਜਲ ਕੁੰਡ ਵਿੱਚੋਂ ਖਾਲੀ ਬੋਤਲ ਪਾਣੀ ਨਾਲ ਭਰ ਕੇ ਮੈਨੂੰ ਦੇ ਦਿੱਤੀਂ। ਪਰ ਉਸ ਜਲ ਕੁੰਡ ਵਿੱਚ ਕੋਈ ਚੀਜ ਪਾਉਣ ਦੀ ਮਨਾਹੀ ਕੀਤੀ ਹੋਈ ਸੀ। ਇਸ ਲਈ ਮੈਂ ਆਪਣੇ ਰੁਮਾਲ ਵਿੱਚ ਬੰਨੇ ਹੋਏ ਚੋਲ ਵਾਪਿਸ ਲੈ ਆਇਆ। ਰਾਤ ਨੂੰ ਅਸੀਂ ਇੱਕ ਧਰਮਸ਼ਾਲਾ ਵਿੱਚ ਰਹੇ। ਉਥੇ ਮੈਂ ਕਈ ਯਾਤਰੀਆਂ ਦੀ ਮੌਜੂਦਗੀ ਵਿੱਚ ਬੋਤਲ ਵਿੱਚੋਂ ਥੋੜਾ ਜਿਹਾ ਪਾਣੀ ਇੱਕ ਬਰਤਨ ਵਿੱਚ ਪਾਇਆ ਤੇ ਰੁਮਾਲ ਵਿੱਚ ਬੱਧੇ ਹੋਏਂ ਚੋਲ ਉਸ ਵਿੱਚ ਪਾ ਦਿੱਤੇ। ਕੁਝ ਚਿਰ ਬਾਅਦ ਅਸੀ ਉਹ ਭਿੱਜੇ ਚੌਲ ਕੱਢ ਲਏ। ਚੌਲ ਭਿੱਜ ਕੇ ਪੋਲੇ ਹੋ ਗਏ ਸਨ, ਬਿਲਕੁਲ ਉਸ ਤਰ੍ਹਾਂ ਜਿਸ ਤਰ੍ਹਾਂ ਅਸੀਂ ਆਪਣੀ ਰੋਜ਼ਾਨਾ ਜ਼ਿੰਦਗੀ ਵਿੱਚ ਆਮ ਪੀਣ ਯੋਗ ਸਾਫ਼ ਪਾਣੀ ਵਿੱਚ ਅਨਾਜ, ਦਾਲਾਂ ਉਬਾਲਣ ਤੋਂ ਪਹਿਲਾਂ ਪਾਣੀ ਵਿੱਚ ਭਿਉਂ ਦਿੰਦੇ ਹਾਂ ਅਤੇ ਕਈ ਕਿਸਮ ਦੇ ਬੀਜਾਂ ਨੂੰ ਵੀ ਖੇਤ ਵਿੱਚ ਬੀਜਣ ਤੋਂ ਪਹਿਲਾਂ ਕਈ ਘੰਟੇ ਪਾਣੀ ਵਿੱਚ ਭਿਉਂ ਦਿੱਤਾ ਜਾਂਦਾ ਹੈ। ਭਿੱਜਣ ਨਾਲ ਇਹ ਪੋਲੇ ਹੋਣ ਦੇ ਨਾਲ ਨਾਲ ਫੁੱਲ ਵੀ ਜਾਂਦੇ ਹਨ। ਫਿਰ ਉਸ ਜਲਕੁੰਡ ਦੇ ਪਾਣੀ ਅਤੇ ਆਮ ਪਾਣੀ ਵਿੱਚ ਕੀ ਫ਼ਰਕ ਹੋਇਆ ? ਕੁਝ ਵੀ ਨਹੀਂ, ਕਿਉਂਕਿ ਦੋਨੋਂ ਹੀ ਹਾਲਤਾਂ ਵਿੱਚ ਭਿੱਜਿਆ ਹੋਇਆ ਅਨਾਜ਼ ਪਾਣੀ ਲੱਗਣ ਨਾਲ ਫੁੱਲ ਕੇ ਪੋਲਾ (ਨਰਮ) ਹੋਇਆ ਹੈ।

5. ਜੇ ਅਸੀਂ ਉਸ ਪਾਣੀ ਵਿੱਚ ਸਰੋਂ, ਚਲਾਈ, ਮੇਥੀ, ਪਾਲਕ ਜਾਂ ਹਰੀਆਂ ਸਬਜ਼ੀਆਂ ਨੂੰ ਚੀਰ ਕੇ ਲੂਣ, ਮਿਰਚ, ਮਸਾਲਾ ਲਗਾ ਕੇ ਪਾ ਦੇਵਾਂਗੇ, ਤਾਂ ਕੀ ਉਹ ਉੱਬਲ ਕੇ ਖਾਣ ਯੋਗ ਬਣ ਸਕਣਗੀਆਂ ? ਕਦੇ ਵੀ ਨਹੀਂ ਕਿਉਂਕਿ ਪਾਣੀ ਉੱਬਲਦਾ ਨਹੀਂ ਹੈ।

6. ਕੀ ਉਸ ਪਾਣੀ ਵਿੱਚ ਰੱਖੀ ਹੋਈ ਕੋਈ ਵੀ ਧਾਤ ਗਰਮ ਹੋ ਸਕਦੀ ਹੈ. ? ਕੀ ਉਸ ਪਾਣੀ ਦਾ ਤਾਪਮਾਨ ਉਬਾਲ ਦਰਜੇ ਤੱਕ ਪਹੁੰਚਿਆ ਹੋਇਆ ਹੈ ? ਥਰਮਾਮੀਟਰ ਲਗਾ ਕੇ ਨੋਟ ਕੀਤਾ ਜਾ ਸਕਦਾ ਹੈ, ਪਰ ਉਸ ਪਾਣੀ ਦਾ ਤਾਪਮਾਨ ਉਬਾਲ ਦਰਜੇ ਤੋਂ ਘੱਟ ਹੋਵੇਗਾ।

7. ਇੱਥੇ ਹੀ ਬੱਸ ਨਹੀਂ, ਮੈਂ ਉਸ ਬੋਤਲ ਦੇ ਵਧੇ ਹੋਏ ਪਾਣੀ ਨੂੰ ਮੁਕਤਸਰ ਸ਼ਹਿਰ ਵਿਖੇ ਆਪਣੇਂ ਨਾਲ ਲੈ ਆਇਆ ਤੇ ਆ ਕੇ ਡਾ. ਐਚ.ਬੀ.ਸ਼ਰਨ ਦੀ ਲੈਬਾਰਟਰੀ ਵਿੱਚੋਂ ਪਾਣੀ ਟੈਸਟ ਕਰਵਾਇਆ ਤਾਂ ਉਸਦਾਂ ਤਾਪਮਾਨ 35.1 ਡਿਗਰੀ ਸੈਂਟ੍ਰੀਗ੍ਰੇਟ ਸੀ ਜਦੋਂ ਕਿ ਰਸਤੇ ਵਿੱਚ ਬੋਤਲ ਵਿਚਲਾ ਪਾਣੀ ਗਰਮ ਹੀ ਹੋਇਆ ਸੀ, ਠੰਡਾ ਨਹੀਂ। ਪਾਣੀ ਦਾ ਉਬਾਲ ਦਰਜਾ 100% ਸੈਂਟੀਗ੍ਰੇਡ ਹੁੰਦਾ ਹੈ। ਇਸ ਪਾਣੀ ਦੀ ਟੈਸਟ ਰਿਪੋਰਟ ਤੋਂ ਕਿਤੇ ਵੀ ਇਹ ਪਤਾ ਨਹੀਂ ਲੱਗਦਾ ਕਿ ਪਾਣੀ ਉੱਬਲ ਰਿਹਾ ਹੈ ਜਾਂ ਇਸ ਵਿੱਚ ਕਿਸੇ ਵਸਤੂ ਨੂੰ ਉਬਾਲਣ ਦੀ ਸ਼ਕਤੀ ਹੈ।

ਪਾਣੀ ਦੀ ਟੈਸਟ ਰਿਪੋਰਟ ਮੁਤਾਬਿਕ ਪਾਣੀ ਇੱਕ ਨੰਬਰ ਦਾ ਹੈ ਅਤੇ ਇਸ ਵਿੱਚ ਹੇਠ ਲਿਖੇ ਤੱਤ ਪਾਏ ਜਾਂਦੇ ਹਨ।

| Ranges | | Normal |
|---|---|---|
| Temprature | 35.1 ਡਿਗਰੀ ਸੈਂਟੀਗ੍ਰੇਡ | |
| Carbonates | 0.1/Eq/Litre | Nil |
| Bicarbonates | 4.0/ " " | |
| Max 5.0 | | |
| Calcium+Magnesium | 3.7 | Max 5.0 |
| Residual (Na) Carbonates | +0.3/ | 1-2.5 |
| Conductance Micro Mhos | .490 Mhos | 1-2.000 |

8. ਬਾਕੀ ਗੱਲ ਰਹੀ ਨਹਿਰ ਵਾਲੀ ਜਿਸਦਾ ਨਿਸ਼ਾਨ ਜਾਂ ਪੱਕਾ ਸਬੂਤ ਕਿਧਰੇ ਵੀ ਨਹੀਂ ਮਿਲਦਾ ਕਿ, ਉਸ ਸਥਾਨ ਤੇ ਕੋਈ ਨਹਿਰ ਮਨੁੱਖ ਦੁਆਰਾ ਪੁੱਟ ਕੇ ਲਿਆਂਦੀ ਗਈ ਸੀ ਕਿਉਂਕਿ ਪਹਾੜੀ ਇਲਾਕੇ ਵਿੱਚ ਨਹਿਰਾਂ ਪੁੱਟਣੀਆਂ ਬਹੁਤ ਔਖੀਆਂ ਹਨ।

9. ਗੋਰਖ ਡਿੱਬੀ ਉੱਤੇ ਨਾਥ ਸੰਪਰਦਾਇ ਦਾ ਅਧਿਕਾਰ ਹੈ। ਇਤਿਹਾਸ ਤੋਂ ਸਮੇਂ ਬਾਰੇ ਸਹੀ ਜਾਣਕਾਰੀ ਨਹੀਂ ਮਿਲਦੀ ਕਿ ਜਵਾਲਾ ਜੀ ਦੀਆਂ ਜੋਤਾਂ ਕਦੋਂ ਤੋਂ ਜਗ ਰਹੀਆਂ ਹਨ ਤੇ ਗੁਰੂ ਗੋਰਖ ਨਾਥ ਜੀ ਨੇ ਇਸ ਸਥਾਨ ਤੇ ਆ ਕੇ ਦੇਵੀ ਨਾਲ ਕਦੋਂ ਗੱਲਾਂ ਕਰਕੇ ਭੋਜਨ ਛਕਣ ਦੀ ਇੱਛਾ ਪ੍ਰਗਟ ਕੀਤੀ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇ ਉਸ ਟਾਈਮ ਦੇਵੀ ਨੇ ਗੁਰੂ ਗੋਰਖ ਨਾਲ ਵਾਰਤਾ ਕੀਤੀ ਹੈ ਤਾਂ ਅੱਜ ਅੰਰਬਾਂ ਦੀ ਅਬਾਦੀ ਵਿੱਚੋਂ ਕਿਸੇ ਇੱਕ ਵਿਅਕਤੀ ਨਾਲ ਵੀ ਗੱਲਾਂ ਕਰਨ ਦੇ ਪੱਕੇ ਸਬੂਤ ਕਿਉਂ ਨਹੀਂ ਮਿਲਦੇ ਹਾਂਲਾਕਿ ਅੱਜ ਮੂਵੀ ਕੈਮਰੇਕੰਪਿਊਟਰ ਅਤੇ ਨੈੱਟਵਰਕ ਉਪਗ੍ਰਹਿ ਰਾਹੀਂ ਉਸ ਵਿਅਕਤੀ ਦੀ ਦੇਵੀ ਨਾਲ ਮੁਲਾਕਾਤ ਸਾਰੇ ਸੰਸਾਰ ਨੂੰ ਵਿਖਾ ਸਕਦੇ ਹਾਂ। ਮੁਲਾਕਾਤ ਤਾਂ ਇੱਕ ਪਾਸੇ ਰਹੀ ਅੱਜ ਤੱਕ ਕਿਸੇ ਨੇ ਵੀ ਜਿਉਂਦੀ ਜਾਗਦੀ ਦੇਵੀ ਦੀ ਫੋਟੋ ਤੱਕ ਨਹੀਂ ਖਿੱਚੀ।

ਸੋ ਇੰਨਾਂ ਜੋੜੀਆਂ ਜੰਙਾਈਆਂ ਕਹਾਣੀਆਂ ਦੀਆਂ ਦੀਵਾਰਾਂ ਸਾਡੇ ਕਾਲਪਨਿਕ ਵਿਸਵਾਸ਼ਾਂ ਦੀਆਂ ਨੀਹਾਂ ਉੱਤੇ ਖੜੀਆਂ ਹਨ ਪਰ ਪਰਖ ਦੇ ਪਾਲੜੇ ਵਿੱਚ ਆ ਕੇ ਇਹ ਬਿਲਕੁਲ ਢਹਿ ਢੇਰੀ ਹੋ ਜਾਂਦੀਆਂ ਹਨ। ਸੋ ਸਾਨੂੰ ਇੰਨਾਂ ਕੱਚਘਰੜ ਕਹਾਣੀਆਂ ਦੇ ਮਗਰ ਲੱਗਣ ਦੀ ਬਜਾਏ ਪਹਿਲਾਂ ਉਨ੍ਹਾਂ ਦੀ ਪਹਿਚਾਣ ਕਰਨੀ ਚਾਹੀਦੀ ਹੈ, ਕਿਉਂਕਿ ਮਨੁੱਖ ਹੀ ਸਾਰੀਆਂ ਜੀਵ ਜਾਤੀਆਂ ਵਿੱਚੋਂ ਸਭ ਤੋਂ ਵੱਧ ਸੋਝੀਵਾਨ ਹੈ, ਜੋ ਅਨੁਭਵ ਕੂਰ ਸਕਦਾ ਹੈ, ਚੰਗੇ ਬੁਰੇ ਤੇ ਸੱਚ ਝੂਠ ਦੀ ਪਰਖ ਕਰ ਸਕਦਾਂ ਹੈ। ਇਸ ਲਈ ਜਿੰਦਗੀ ਵਿੱਚ ਵਿਗਿਆਨ ਦੇ ਸਹਾਰੇ ਪਰਖ ਅਤੇ ਤਰਕ ਤੇ ਚੱਲੋ ਨਹੀਂ ਤਾਂ ਅਸੀਂ ਬਹੁਤ ਪਿੱਛੇ ਰਹਿ ਜਾਵਾਂਗੇ।



# ਧਰਮ ਅਤੇ ਵਿਗਿਆਨ

*ਸੰਦੀਪ ਕੌਰ ਆਜ਼ਾਦ*

ਧਰਮ ਅਤੇ ਵਿਗਿਆਨ ਦੋ ਅਜਿਹੇ ਫਲਸਫੇ ਹਨ ਜਿਨ੍ਹਾਂ ਨੇ ਆਪਣੀ ਹੋਂਦ ਤੋ ਅੱਜ ਤੱਕ ਮਨੁੱਖੀ ਜਿੰਦਗੀ ਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ ਹੈ। ਜੀਵਨ ਦੇ ਹਰ ਪੜਾ ਦੇ ਅਹਿਮ ਪਹਿਲੂਆਂ ਵਿੱਚ ਇਹ ਚੱਲ ਰਹੇ ਹਾਲਾਤ ਮੁਤਾਬਿਕ ਆਪਣਾ ਅਸਰ ਪਾਉਂਦੇ ਰਹਿੰਦੇ ਹਨ। ਇਸ ਕਰਕੇ ਧਰਮ ਅਤੇ ਵਿਗਿਆਨ ਦੇ ਤੁਲਨਾਤਮਿਕ ਅਧਿਐਨ ਵਾਸਤੇ ਇਨ੍ਹਾਂ ਦੇ ਮਨੁੱਖਤਾ ਨਾਲ ਸਬੰਧ ਵਿਚਾਰਨੇ ਬਣਦੇ ਹਨ। ਉਸ ਤੋਂ ਬਾਅਦ ਹੀ ਕਿਸੇ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ।

**ਧਰਮ ਅਤੇ ਮਾਨਵਤਾ :** ਵੱਖ ਵੱਖ ਧਰਮਾਂ ਵਿੱਚ ਆਧਾਰਭੂਤ ਭਿੰਨਤਾਵਾਂ ਹੋਣ ਦੇ ਬਾਵਜੂਦ ਵੀ ਮੁੱਢਲੇ ਤੌਰ ਤੇ ਇਹ ਕੁਝ ਅਜਿਹੇ ਨਿਯਮਾਂ/ਵਿਚਾਰਾਂ ਦਾ ਸੰਗ੍ਰਹਿ ਹਨ ਜਿਹਨਾਂ ਨੂੰ ਸਮਾਜਿਕ ਜਿੰਦਗੀ ਦੇ ਹਰ ਪੱਖ ਜਿਵੇਂ ਕਿ ਘਰੇਲੂ, ਰਾਜਨੀਤਕ, ਆਰਥਿਕ ਆਦਿ ਦੀ ਉਚਿਤ ਅਤੇਂ ਉਤਮ ਹੋਂਦ ਦੀ ਬਰਕਰਾਰੀ ਵਾਸਤੇ ਅਪਨਾਉਣ ਦਾ ਇੱਕੋ ਇੱਕ ਸਾਧਨ ਦੱਸਿਆ ਜਾਦਾ ਹੈ। ਇਸਦੇ ਵਾਸਤੇ ਧਰਮ ਦੁਆਰਾ ਵਰਤੇ ਜਾਂਦੇ ਸਾਧਨ ਅਤੇ ਉਨ੍ਹਾਂ ਦੇ ਪ੍ਰਣਾਮਾਂ ਉਤੇ ਗੌਰ ਕਰਨੀ ਪਵੇਗੀ ।

ਧਰਮ ਆਪਣੇ ਹਰ ਵਿਚਾਰ, ਜੋ ਕਿ ਕਿਸੇ ਮਨੁੱਖੀ ਦਿਮਾਗ ਦੀ ਹੀ ਘਾੜ੍ਹਤ ਹੁੰਦੇ ਨੇ, ਨੂੰ ਠੋਸਣ ਵਾਸਤੇ ਕਿਸੇ ਨਾ ਕਿਸੇ ਪਰਾ-ਭੌਤਿਕ ਤਾਕਤ ਦੁਆਰਾ ਬਣਾਏ ਹੋਏ ਦਰਸਾਉਣ ਦੀ ਕੋਸ਼ਿਸ ਕਰਦਾ ਹੈ। ਇਸ ਪਰਾ-ਭੌਤਿਕ ਤਾਕਤ ਦੇ ਨਾਮ ਅਲੱਗ ਅਲੱਗ ਧਰਮਾਂ ਵਿੱਚ ਵੱਖ ਵੱਖ ਹਨ : ਜਿਵੇਂ ਕਿ ਰੱਬ ਵਾਹਿਗੁਰੂ, ਅੱਲਾ, ਗੌਡ ਆਦਿ। ਇਹ ਉਹ ਸੱਤਾ ਹੈ ਜਿਸ ਉੱਪਰ ਕਿੰਤੂ ਕਰਨ ਦੀ ਆਗਿਆ ਕੋਈਂ ਵੀ ਧਰਮ ਨਹੀਂ ਦਿੰਦਾ। ਇਹ ਸਿਰਫ ਇਕ ਵਿਸ਼ਵਾਸ਼ ਤੇ ਅਧਾਰਿਤ ਹੈ - ਇੱਕ ਅਜਿਹਾ ਵਿਸ਼ਵਾਸ ਜੋ ਤਰਕ, ਬੁੱਧੀ, ਦਲੀਲ ਦੀ ਕਸੱਵਟੀ ਉੱਤੇ ਪਰਖੇ ਬਿਨਾਂ ਹੀ ਧਾਰਣ ਕਰ ਲਿਆ ਜਾਂਦਾ ਹੈ--- ਜਿਸ ਕਰਕੇ ਇਹ ਇੱਕ ਅੰਧ-ਵਿਸ਼ਵਾਸ ਹੋ ਨਿੱਬੜਦਾ ਹੈ । ਇਸ ਅੰਧ-ਵਿਸ਼ਵਾਸ ਨੂੰ ਕਾਇਮ ਰੱਖਣ ਲਈ ਧਰਮ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ ਅਤੇ ਸ਼ਰਧਾ ਦੀ ਦਲਦਲ ਵਿੱਚ ਫਸਾਉਂਦਾ ਹੈ। ਅਜਿਹੀ ਹਾਲਤ ਵਿੱਚ ਜਕੜੇ ਲੋਕਾਂ ਦਾ ਸਰੀਰਕ, ਮਾਨਸਿਕ ਅਤੇ ਆਰਥਿਕ ਤੌਰ ਤੇ ਸ਼ੋਸ਼ਣ ਕੀਤਾ ਜਾਂਦਾ ਹੈ ।

ਧਰਮ ਆਪਣੇ ਵਿਰੁੱਧ ਬਗਾਵਤ ਤੋਂ ਬਚਣ ਲਈ ਰਾਜਨੀਤਕ ਤਾਕਤਾਂ ਦੇ ਸਹਾਰੇ ਨੂੰ ਭਾਲਦਾ ਹੈ ਅਤੇ ਨਾਲ ਹੀ ਰਾਜਨੀਤਿਕ ਤੌਰ ਤੇ ਸਰਗਰਮ ਲੋਕ ਆਪਣੇ ਇਰਾਦਿਆਂ ਦੀ ਪੂਰਤੀ ਵਾਸਤੇ ਧਰਮ ਦੀ ਸ਼ਰਣ ਲੈਂਦੇ ਨੇ ਤੇ ਇਵੇਂ ਦੋਵੇਂ ਮਿਲਕੇ ਮਾਨਵਤਾ ਦਾ ਹਰ ਪਾਸਿਉ ਸ਼ੋਸ਼ਣ ਕਰਨ ਲਈ ਹੋਰ ਮਾਰੂ ਸਾਧਨ ਹੁੰਦੇ ਨੇ। ਸਮਾਜ ਵਿੱਚ ਅਨਿਆਂ ਖਿਲਾਫ ਉੱਠਣ ਵਾਲੇ ਰੋਹ ਨੂੰ ਸਹੀ ਦਿਸ਼ਾ ਦੇਣ ਦੀ ਬਜਾਏ ਧਰਮ, ਲੋਕਾਂ ਨੂੰ ਸ਼ਾਂਤ ਰਹਿਣ ਅਤੇ 'ਭਾਣਾ ਮੰਨਣ' ਦੀ ਪ੍ਰੇਰਨਾ ਦਿੰਦਾ ਹੈ। ਲੋਕਾਂ ਨੂੰ ਉਨ੍ਹਾਂ ਦੀ ਪਤਲੀ ਹਾਲਤ ਦੇ ਅਸਲੀ ਕਾਰਣ ਪਛਾਣਨ ਅਤੇ ਉਸ ਮੁਤਾਬਿਕ ਕਿਰਿਆ ਕਰਨ ਦੀ ਸੇਧ ਦੇਣ ਦੀ ਬਜਾਏ ਇਹ ਹੁਣ ਦੀ ਹਾਲਤ ਨੂੰ ਪਿਛਲੇ ਜਨਮਾਂ ਜਾਂ ਰੱਬੀ ਮਰਜੀ ਦਾ ਨਤੀਜਾ ਦੱਸਦਾ ਹੈ। ਇਹ ਲੋਕਾਂ ਨੂੰ ਆਪਣੀ ਜ਼ਿੰਦਗੀ ਦੀ ਬੇਹਤਰੀ ਵਾਸਤੇ ਸਹੀ ਸੰਘਰਸ਼ ਦਾ ਰਾਹ ਦਿਖਾਉਣ ਦੀ ਬਜਾਇ ਅਖੌਤੀ ਸਵਰਗ ਦੇ ਲਾਰੇ ਲਾਉਂਦਾ ਹੈ ਅਤੇ ਧਰਮ ਦੀ ਖਿਲਾਫਵਰਜੀ ਕਰਨ ਵਾਲਿਆਂ ਨੂੰ ਨਰਕ ਦਾ ਡਰ ਦਿੰਦਾ ਹੈ। ਪਰ ਆਪਣੇ ਜਾਂ ਰਾਜਨੀਤਿਕ ਹਿਤਾਂ ਦੀ ਪੂਰਤੀ ਵਾਸਤੇ ਹਿੰਸਾ ਤੇ ਉਤਾਰੂ ਹੋ ਜਾਣਾ ਵੀ ਧਰਮ ਦੇ ਵਾਸਤੇ ਕੋਈ ਵੱਡੀ ਗੱਲ ਨਹੀਂ ਹੈ। ਇਸੇ ਕਰਕੇ ਹੁਣ ਤੱਕ ਦੇ ਇਤਿਹਾਸ ਵਿੱਚ ਜਿੰਨੀਆਂ ਜੰਗਾਂ ਹੋਈਆਂ ਹਨ ਉਨ੍ਹਾਂ 'ਚੋਂ ਬਹੁਤੀਆਂ ਦਾ ਸਿਹਰਾ ਧਰਮ ਨੂੰ ਹੀ ਜਾਂਦਾ ਹੈ।

ਧਰਮ ਲੋਕਾਂ ਦੀ ਸੋਚ ਨੂੰ ਇੱਕ ਜਗ੍ਹਾ ਖੜ੍ਹੇ ਰਹਿਣਾ ਸਿਖਾਉਂਦਾ ਹੈ। ਇਹ ਸਦੀਆਂ ਪਹਿਲਾਂ ਲਿਖੇ ਗ੍ਰੰਥਾਂ ਦੀਆਂ ਗੱਲਾਂ ਨੂੰ, ਜੋ ਵਿਗਿਆਨ ਦੀ ਰੋਸ਼ਨੀ ਨਾਲ ਝੂਠ/ਗਲਤ ਵੀ ਸਾਬਤ ਹੋ ਚੁੱਕੀਆਂ ਨੇ, ਵੀ ਬੁੱਧੀ ਤੇ ਪੱਟੀ ਬੰਨ੍ਹ ਮੰਨੀ ਜਾਣ ਦੀ ਰਟ ਲਗਾਏ ਹੋਏ ਹੈ। ਇਸ ਤਰ੍ਹਾਂ ਇਹ ਮਨੁੱਖੀ ਸੋਚ ਦੇ ਨਿਰੰਤਰ ਵਧਦੇ ਰਹਿਣ ਦੇ ਕੁਦਰਤੀ ਸੁਭਾਅ ਅੱਗੇ ਰੋੜਾ ਬਣਨ ਦੀ ਕੋਸ਼ਿਸ਼ ਕਰਦਾ ਹੈ।

ਧਰਮ ਲੋਕਾਂ ਨੂੰ ਜੋੜਨ ਦੇ ਹੋਕੇ ਹੇਠ ਲੋਕਾਂ ਨੂੰ ਇੱਕ ਦੂਜੇ ਤੋਂ ਤੋੜਨ ਦਾ ਕੰਮ ਕਰਦਾ ਆ ਰਿਹਾ ਹੈ। ਹਰੇਕ ਧਰਮ ਆਪਣੇ ਅਨੁਯਾਈਆਂ ਨੂੰ ਬਾਕੀਆਂ ਨਾਲੋਂ ਉੱਤਮ ਠਹਿਰਾ ਕੇ ਉਨ੍ਹਾਂ ਦੇ ਮਨਾਂ ਵਿੱਚ ਫਿਰਕਾਪ੍ਰਸਤੀ ਦੇ ਬੀਜ ਬੀਜਦਾ ਹੈ। ਜਿਸਦੇ ਕੰਡੇ ਸਮੇਂ ਸਮੇਂ ਤੇ ਮਾਨਵਤਾ ਨੂੰ ਜਖਮੀ ਕਰਦੇ ਆਏ ਨੇ। ਸਾਡਾ ਸਾਰਾ ਦੇਸ਼ ਹੀ ਇਸਦੀ ਵੱਡੀ ਮਿਸਾਲ ਹੈ। 1947 ਵਿੱਚ 10 ਲੱਖ ਮਨੁੱਖੀ ਜਾਨਾਂ ਦਾ ਘਾਣ ਤੇ ਅਣਗਿਣਤ ਔਰਤਾਂ ਦੀ ਇੱਜ਼ਤ ਦੀ ਨਿਲਾਮੀ ਧਰਮ ਅਤੇ ਰਾਜਨੀਤੀ ਦੇ ਮਿਲਗੋਭੇ ਦੇ ਕਾਲੇ ਸਫਿਆਂ ਦੇ ਕੁਝ ਕੁ ਹਰਫ ਹੀ ਤਾਂ ਹਨ।

ਧਰਮ ਦੇ ਗਿਆਨ ਨੂੰ ਵੀ ਸਾਂਝੀ ਮਨੁੱਖਤਾ ਨਾਲ ਸਾਂਝਾ ਕਰਨ ਦੀ ਬਜਾਏ ਹਰ ਹੀਲੇ ਕੁਝ ਕੁ ਲੋਕਾਂ ਦੀ ਜਾਇਦਾਦ ਬਣਾਏ ਰੱਖਣ ਦਾ ਯਤਨ ਕੀਤਾ ਏ ਤਾਂ ਕਿ ਮੁੱਠੀ ਭਰ ਲੋਕ ਬਾਕੀ ਜਨਤਾ ਨੂੰ ਗੁਮਰਾਹ ਕਰਕੇ ਆਪਣਾ ਉੱਲੂ ਸਿੱਧਾ ਕਰਦੇ ਰਹਿਣ। ਇਸਦੇ ਨਾਲ ਹੀ ਜਾਤਾਂ/ਗੋਤਾਂ ਦੀ ਗੈਰਇਨਸਾਨੀ ਵੰਡ ਨੂੰ ਚਾਲਬਾਜ਼ ਲੋਕਾਂ ਦੇ ਸੌੜੇ ਹਿੱਤਾਂ ਵਾਸਤੇ ਵਰਤਣਾ ਵੀ ਅਨੇਕਾਂ ਧਰਮਾਂ ਦਾ ਕਿਰਦਾਰ ਰਿਹਾ ਏ । ਅਣਮਨੁੱਖੀ ਵਖਰੇਵਿਆਂ ਨੂੰ ਉਚਿਤ ਠਹਿਰਾਉਣ ਲਈ ਧਰਮ ਲੋਟੂ ਜਮਾਤ ਲਈ ਹਮੇਸ਼ਾਂ ਹੀ ਸੌਖਾ ਹਥਕੰਡਾ ਸਿੱਧ ਹੋਇਆ ਹੈ ਕਿਉਂਕਿ ਧਰਮ ਆਪਣੇ ਤੇ ਕਿਸੇ ਵੀ ਕਿੰਤੂ ਨੂੰ ਰੱਬੀ ਹੁਕਮਾਂ ਦੀ ਹੁਕਮਅਦੂਲੀ ਕਹਿਕੇ ਲੋਕਾਂ ਵਿੱਚ ਡਰ ਪੈਦਾ ਕਰ ਦਿੰਦਾ ਹੈ।

ਧਰਮ ਸ਼ਿਸ਼ਟਾਚਾਰ ਤੇ ਵੀ ਆਪਣਾ ਅਧਿਕਾਰ ਜਮਾਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਕਰਕੇ ਧਾਰਮਿਕ ਪ੍ਰਵਿਰਤੀ ਵਾਲੇ ਲੋਕ ਪਾਠਕ੍ਰਮਾਂ ਵਿੱਚ ਧਾਰਮਿਕ ਸਿੱਖਿਆ ਦਾ ਬੋਝ ਵਧਾਉਣ ਚਾਹੁੰਦੇ ਹਨ। ਜਦੋਂ ਕਿ ਮੈਂ ਸਮਝਦੀ ਹਾਂ ਕਿ ਇਨਸਾਨ ਨੂੰ ਅਨੁਸਾਸ਼ਨ ਭਰੀ ਜ਼ਿੰਦਗੀ ਜਿਉਣ ਵਾਸਤੇ ਆਪਣੇ ਆਪ ਨੂੰ ਸਮਝਣ ਅਤੇ ਬਾਕੀ ਸਮਾਜ ਨਾਲ ਆਪਣੇ ਰਿਸ਼ਤੇ ਅਤੇ ਫਰਜ਼ ਸਮਝ ਕੇ ਉਨ੍ਹਾਂ ਨੂੰ ਪੂਰੇ ਕਰਨ ਦੀ ਭਾਵਨਾ ਅਤੇ ਹਿੰਮਤ ਦੀ ਲੋੜ ਹੁੰਦੀ ਹੈ ਤੇ ਇਨ੍ਹਾਂ ਗੱਲਾਂ ਨੂੰ ਬਾ-ਖੂਬੀ ਅਪਨਾਉਣ ਲਈ ਮਨੁੱਖ ਦਾ ਆਸਤਿਕ ਜਾਂ ਨਾਸਤਿਕ ਹੋਣਾ ਜ਼ਰੂਰੀ ਨਹੀਂ ।

ਧਰਮ ਗਿਆਨ ਦੇ ਸੋਮਿਆਂ 'ਤੇ ਵੀ ਨਜਾਇਜ਼ ਤੌਰ ਤੇ ਆਪਣਾ ਅਧਿਕਾਰ ਜਮਾ ਕੇ ਇਸਦੀ ਰੋਸ਼ਨੀ ਨੂੰ ਕੈਦ ਕਰਨ ਦੀ ਕੋਸ਼ਿਸ਼ ਕਰਦਾ ਆ ਰਿਹਾ ਹੈ ਤਾਂ ਕਿ ਇਹ ਸ਼ਾਸਕਾਂ ਦੇ ਪੱਖ ਵਿੱਚ ਹੀ ਖੜ੍ਹੇ। ਅਜਿਹਾ ਸਭ ਕੁਝ ਕਰਨ ਕਰਕੇ ਧਰਮ ਨੇ ਇਨਸਾਨ ਅੱਗੇ ਆਪਣਾ ਹੀਣਾ ਕਿਰਦਾਰ ਹੀ ਪੇਸ਼ ਕੀਤਾ ਏ।

**ਵਿਗਿਆਨ ਅਤੇ ਮਾਨਵਤਾ :** ਵਿਗਿਆਨ ਤੋਂ ਭਾਵ ਉਹ ਗਿਆਨ ਹੈ ਜੋ ਕੀ, ਕਿਉਂ ਤੇ ਕਿਵੇਂ ਦੇ ਇਮਤਿਹਾਨਾਂ 'ਚੋਂ ਸਫਲ ਹੋ ਕੇ ਆਪਣੇ ਆਪ ਨੂੰ ਸਮੇਂ ਦਾ ਸੱਚ ਸਿੱਧ ਕਰਦਾ ਹੈ। ਵਿਗਿਆਨ ਵਿੱਚ ਅੰਧ ਵਿਸ਼ਵਾਸ਼ ਦੀ ਜਗ੍ਹਾ ਸੱਚੀ ਦਲੀਲ ਪ੍ਰਧਾਨ ਹੁੰਦੀ ਹੈ ਜੋ ਮਨੁੱਖੀ ਵਿਕਾਸ ਦੀ ਨੀਂਹ ਤਿਆਰ ਕਰਦੀ ਹੈ। ਵਿਗਿਆਨ ਕੁਦਰਤ ਦੀਆਂ ਹਰ ਗੁੱਝੀਆਂ ਗੱਲਾਂ ਦੀ ਗੁੱਥੀ ਸੁਲਝਾਉਣ ਲਈ ਵਰਤੀ ਜਾਂਦੀ ਕਥਨੀ ਅਤੇ ਕਰਨੀ ਦੇ ਨਤੀਜੇ ਵਜੋਂ ਪੈਦਾ ਹੁੰਦਾ ਹੈ।

ਵਿਗਿਆਨ ਅਨੁਸਾਰ ਕੋਈ ਵੀ ਗੱਲ ਸੱਚ ਤਾਂ ਹੀ ਹੈ ਜੇਕਰ ਉਹ ਸੱਚ ਦੀਆਂ ਕਸੌਟੀਆਂ ਤੇ ਖਰੀ ਉਤਰਦੀ ਹੈ ਨਾ ਕਿ ਕਿਸੇ ਵਿਸ਼ੇਸ਼ ਵਿਅਕਤੀ ਦਾ ਕਥਨ ਹੋਣ ਕਰਕੇ ਜਿਵੇਂ ਕਿ ਧਰਮ ਵਿੱਚ ਹੁੰਦਾ ਹੈ। ਵਿਗਿਆਨ ਦੀਆਂ ਹੱਦਾਂ ਕੁਝ ਕੁ ਲੋਕਾਂ ਦੁਆਰਾ ਕੀਤੀ ਜਾਂਦੀ ਖੋਜ ਤੱਕ ਹੀ ਸੀਮਿਤ ਨਹੀਂ ਹਨ ਸਗੋਂ ਇਹ ਜ਼ਿੰਦਗੀ/ਦੁਨੀਆਂ ਨੂੰ ਸਮਝਣ ਵਾਂਸਤੇ ਨਿਰੋਲ ਅਤੇ ਮਜਬੂਤ ਵਿਚਾਰਧਾਰਾ ਵੀ ਦਿੰਦੀ ਹੈ।

ਵਿਗਿਆਨ ਮਨੁੱਖ ਨੂੰ ਕਿਸੇ ਪਰਾ-ਭੌਤਿਕ ਸੱਤ੍ਹਾ ਦੀ ਹੋਂਦ ਤੋਂ ਆਜ਼ਾਦ ਕਰਦੀ ਹੈ। ਕੁਦਰਤ ਵਿੱਚ ਕੁਝ ਵੀ ਅਜਿਹਾ ਨਹੀਂ ਹੈ ਜੋ ਵਿਗਿਆਨਕ ਨਿਯਮਾਂ ਤੋਂ ਬਾਹਰ ਚੱਲਦਾ ਹੋਵੇ। ਵਿਗਿਆਨ ਕੁਦਰਤ ਦੇ ਭੇਦਾਂ ਪਿੱਛੇ ਕੰਮ ਕਰ ਰਹੀ ਸੱਚਾਈ ਨੂੰ ਲਗਾਤਾਰ ਲੋਕਾਂ ਸਾਹਮਣੇ ਲਿਆ ਰਿਹਾ ਹੈ। ਅਜੇ ਵੀ ਕੁਝ ਪ੍ਰਸ਼ਨ ਜਵਾਬ ਦੀ ਉਡੀਕ ਵਿਚ ਨੇ, ਜਿਨ੍ਹਾਂ ਦੀ ਉਚਿਤ ਵਿਆਖਿਆ ਵਾਸਤੇ ਵਿਗਿਆਨ ਗਤੀਸ਼ੀਲ ਹੈ। ਵਿਗਿਆਨ ਆਪਣੀ ਸੀਮਾ ਨੂੰ ਇਮਾਨਦਾਰੀ ਨਾਲ ਸਵੀਕਾਰਦਾ ਹੈ ਪਰ ਇਸਦਾ ਘੇਰਾ ਲਗਾਤਾਰ ਵਧਦਾ ਜਾ ਰਿਹਾ ਹੈ।

ਵਿਗਿਆਨ ਅਨਿਆਂ, ਅੱਤਿਆਚਾਰ ਦਾ ਕਾਰਣ ਪਿਛਲੇ ਜਨਮਾਂ ਦਾ ਫਲ ਨਹੀਂ ਦੱਸਦਾ ਤੇ ਨਾ ਹੀ ਕਿਸੇ ਇਲਾਹੀ ਕਰੋਪੀ ਨੂੰ ਕਾਰਣ ਦੱਸ ਕੇ ਲੋਕਾਂ ਦੀ ਸੋਚ ਨੂੰ ਬੰਜਰ ਬਣਾਉਦਾ ਹੈ। ਇਸ ਮੁਤਾਬਿਕ ਕਿਸੇ ਦੀ ਚੰਗੀ ਜਾਂ ਮਾੜੀ ਹਾਲਤ ਲਈ ਜਿੰਮੇਵਾਰ ਤੱਤ ਸਾਡੇ ਸਮਾਜ ਜਾਂ ਖੁਦ ਸਾਡੇ ਵਿੱਚ ਹੀ ਮੌਜੂਦ ਹੁੰਦੇ ਨੇ ਇਹ ਉਨਾਂ ਤੱਤਾਂ ਦਾ ਠਰੰਮੇ ਨਾਲ ਪਤਾ ਲਗਾ ਕੇ ਕੁਝ ਕਰਨ ਵਾਸਤੇ ਪ੍ਰੇਰਣਾ ਦਿੰਦਾ ਹੈ ਤੇ ਉਹ ਵੀ ਇਸ ਜਨਮ ਵਿੱਚ; ਇਹ ਕਿਸੇ ਹੋਰ ਜਨਮ ਦਾ ਭਰਮ ਨਹੀਂ ਪਾਉਂਦਾਂ। ਇਵੇਂ ਵਿਗਿਆਨ ਦੀ ਨਿਆਂ ਪ੍ਰਿਯਤਾ ਸਿੱਧ ਹੁੰਦੀ ਹੈ।

ਵਿਗਿਆਨ ਕਦੇ ਵੀ ਕਿਸੇ ਗੱਲ ਨੂੰ ਸਦੀਵੀ ਸੱਚ ਨਹੀਂ ਮੰਨਦਾ। ਇਸ ਮੁਤਾਬਿਕ ਸੱਚ ਵੀ ਸਾਪੇਖ (Relative) ਹੈ। ਜਦੋਂ ਕੋਈ 'ਸੱਚ' ਨਵੀਆਂ ਖੋਜਾਂ ਦੇ ਫਲਸਰੂਪ ਸਮੇਂ ਦਾ ਸੱਚ ਕਹਾਉਣ ਦਾ ਹੱਕ ਨਹੀਂ ਰੱਖਦਾ ਤਾਂ ਉਸਨੂੰ ਬੇਝਿਜਕ ਤਿਆਗ ਦਿੱਤਾ ਜਾਂਦਾ ਹੈ ਅਤੇ ਨਵੇਂ ਸੱਚ ਨੂੰ ਅਪਣਾ ਲਿਆ ਜਾਂਦਾ ਹੈ ਤੇ ਇਹ ਵੀ ਉਦੋਂ ਤੱਕ ਹੀ ਸੱਚ ਦੇ ਪੰਨਿਆਂ ਤੇ ਸਹੀ ਮੰਨਿਆ ਜਾਂਦਾ ਹੈ ਜਦੋਂ ਤੱਕ ਕੋਈ ਹੋਰ ਵਿਅਕਤੀ ਇਸਦੇ ਵਿਰੁੱਧ ਸਬੂਤ ਪੈਦਾ ਨਹੀਂ ਕਰਦਾ।

ਵਿਗਿਆਨ ਬਰਾਬਰੀ ਦਾ ਪ੍ਰਤੀਕ ਹੈ। ਵਿਗਿਆਨ ਦੀਆਂ ਕਾਢਾਂ ਸਭ ਲਈ ਸਾਂਝੀਆਂ ਹੁੰਦੀਆਂ ਨੇ। ਵਿਗਿਆਨ ਦੇ ਨਿਯਮ ਸਭ ਉੱਪਰ ਇਕੋ ਜਿਹੇ ਲਾਗੂ ਹੁੰਦੇ ਨੇ। ਇਹ ਵਿਗਿਆਨ ਹੀ ਹੈ ਜਿਸਨੇ ਗਿਆਨ ਨੂੰ ਕੁਝ ਕੁ ਲੋਕਾਂ ਦਾ ਹੀ ਸਰਮਾਇਆ ਰਹਿਣ ਤੋਂ ਮੁਕਤ ਕਰਾਕੇ ਸਭ ਵਿੱਚ ਵੰਡਣ ਦਾ ਉਪਰਾਲਾ ਕੀਤਾ। ਇਵੇਂ ਵਿਗਿਆਨ ਇਨਸਾਨ ਨੂੰ ਇੰਨਸਾਨ ਦੇ ਤੌਰ ਤੇ ਵੇਖਦਾ ਹੈ ਨਾ ਕਿ ਧਰਮ/ਗੋਤਾਂ ਜਿਹੀਆਂ ਗਿਰਾਵਟ ਦਾ ਸ਼ਿਕਾਰ ਸੋਚਾਂ ਦੇ ਨਜ਼ਰੀਏ ਤੋਂ।

ਵਿਗਿਆਨ ਨੈਤਿਕਤਾ ਦੀ ਬਹਾਲੀ ਲਈ ਕਿਸੇ ਧਰਮ ਦੀ ਮਦਦ ਲੈਣ ਨੂੰ ਬੇਕਾਰ ਦੱਸਦਾ ਹੈ। ਸਗੋਂ ਇਹ ਪ੍ਰਸਥਿਤੀਆਂ ਦਾ ਤਾਰਕਿਕ ਢੰਗ ਨਾਲ ਵਿਸ਼ਲੇਸ਼ਣ ਕਰਕੇ ਸਮਾਜਿਕ ਜਿੰਦਗੀ ਦੇ ਹਰ ਵਰਤਾਰੇ ਵਿੱਚ ਸਿਹਤਮੰਦ ਦਖਲਅੰਦਾਜੀ ਅਤੇ ਨਰੋਈਆਂ ਕਦਰਾਂ ਕੀਮਤਾਂ ਅਪਨਾਉਣ ਦੀ ਅਗਵਾਈ ਕਰਦਾ ਹੈ। ਇਸ ਤਰ੍ਹਾਂ ਸਿਸ਼ਟਾਚਾਰ ਵਾਸਤੇ ਧਰਮ ਦੀ ਜ਼ਰੂਰਤ ਦੇ ਵਿਸ਼ਵਾਸ ਦੀਆਂ ਵਿਗਿਆਨ ਧੱਜੀਆਂ ਉਡਾ ਦਿੰਦਾ ਹੈ। ਇੰਤਿਹਾਸ ਦੀ ਧਿਆਨ ਨਾਲ ਪਰਖ ਕਰਨ ਤੇ ਵੀ ਇਹੋ ਪਤਾ ਲਗਦਾ ਹੈ ਕਿ ਸਦਾਚਾਰਿਕ ਨਿਯਮ ਮਨੁੱਖ ਰੂਪੀ ਜਾਨਵਰ ਦੇ ਬੌਧਿਕ ਵਿਕਾਸ ਦੇ ਨਾਲ ਹੀ ਜਨਮਦੇ ਅਤੇ ਵਿਕਸਤ ਹੁੰਦੇ ਗਏ। ਇਸ ਵਿੱਚ ਕਿਸੇ ਈਸ਼ਵਰੀ ਤਾਕਤ ਦਾ ਕੋਈ ਯੋਗਦਾਨ ਨਹੀਂ ਸੀ ਤੇ ਸੰਗਠਿਤ ਧਰਮਾਂ ਦੀ ਹੋਂਦ ਤੋਂ ਬਹੁਤ ਸਮਾਂ ਪਹਿਲਾਂ ਹੀ ਇਹ ਹੋਂਦ ਵਿੱਚ ਆ ਚੁੱਕੇ ਸਨ।

ਵਿਗਿਆਨ ਮਨੁੱਖ ਵਾਂਸਤੇ ਅਨੁਸ਼ਾਸ਼ਿਤ ਅਜ਼ਾਦ ਫਿਤਰਤ ਧਾਰਣ ਕਰਨ ਦੇ ਹੱਕ ਵਿੱਚ ਹੈ। ਇਹ ਹਰ ਪੱਧਰ ਜਿਵੇਂ ਕਿ ਮਾਨਸਿਕ, ਸਰੀਰਕ, ਆਰਥਿਕ, ਰਾਜਨੀਤਿਕ, ਬੌਧਿਕ, ਭੂਗੋਲਿਕ ਆਦਿ ਦੀਆਂ ਜੰਜ਼ੀਰਾਂ ਤੋੜਨ ਲਈ ਸਹਾਈ ਸਿੱਧ ਹੋਇਆ ਹੈ। ਇਹ ਪ੍ਰਭਾਵ ਅਸੀਂ ਅੱਜ ਦੇ ਸੰਸਾਰ ਦੀ ਸਥਿਤੀ ਨੂੰ ਕੁਝ ਕੁ ਸੌ ਸਾਲ ਪਹਿਲਾਂ, ਵਿਗਿਆਨਕ ਯੁੱਗ ਦੇ ਸ਼ੁਰੂ ਹੋਣ ਤੋਂ ਪਹਿਲਾਂ, ਦੀ ਸਥਿਤੀ ਨਾਲ ਤੁਲਨਾ ਕਰਕੇ ਸਮਝ ਸਕਦੇ ਹਾਂ।

**ਨਿਤਾਰਾ/ਸਿੱਟਾ :**

ਧਰਮ ਅਤੇ ਵਿਗਿਆਨ ਵਿੱਚ ਬਹੁਤ ਸਾਰੀਆਂ ਬੁਨਿਆਦੀ ਭਿੰਨਤਾਵਾਂ ਹਨ। ਧਰਮ ਸ਼ਰਧਾ ਅਧਾਰਿਤ ਵਿਸ਼ਵਾਸ਼

ਬਾਕੀ ਸਫਾ 17 ਤੇ

# ਲੋਹੜੀ

*ਗੁਰਚਰਨ ਕੌਰ ਥਿੰਦ*

ਪਿਛਲੇ ਬੈਡਰੂਮ ਵਿੱਚ ਆਪਣੀ ਛੇ ਕੁ ਮਹੀਨੇ ਦੀ ਬੇਟੀ ਰਿਕੀ ਨੂੰ ਦੁੱਧ ਪਿਆ ਰਹੀ ਸਤਵੀਰ ਉਹਦੇ ਨੰਨ੍ਹੇ ਬੁੱਲ੍ਹਾਂ ਦੀ ਪੁੱਚ ਪੁੱਚ ਨੂੰ ਸੁਣਦੀ ਮੰਤਰ ਮੁਗਧ ਹੋਈ ਬੈੱਡ ਤੇ ਲੇਟੀ ਹੋਈ ਸੀ। ਸਾਹਮਣੇ ਸ਼ਰਮਾ ਜੀ ਦੇ ਦੇ ਘਰ ਵਿੱਚ ਖੂਬ ਚਹਿਲ ਪਹਿਲ ਤੇ ਆਵਾਜਾਈ ਸੀ। ਉਹਨਾਂ ਦੇ ਪੋਤਰੇ ਰਾਹੁਲ ਦੀ ਪਹਿਲੀ ਲੋਹੜੀ ਸੀ। "ਸ਼ਾਇੰਦ ਮੰਮੀ ਜੀ ਵੀ ਉੱਧਰ ਹੀ ਗਏ ਹੋਣ ਕਿਸੇ ਕੰਮ" ਸਤਵੀਰ ਨੇ ਸੋਚਿਆ ਤੇ ਉਹਦੀਆਂ ਸੋਚਾਂ ਦੇ ਘੋੜੇ ਸਰਪਟ ਪਿਛੇ ਨੂੰ ਦੌੜਦੇ ਦੋ ਕੁ ਸਾਲ ਪਹਿਲਾਂ ਵਾਪਰੀਆਂ ਘਟਨਾਵਾਂ ਤੇ ਪਹੁੰਚ ਖੜੋ ਗਏ, ਜਦੋਂ ਉਹ ਨਵ ਵਿਆਹੀ ਇਸ ਘਰ ਵਿੱਚ ਆਈ ਸੀ। ਕਿੰਨੇ ਚਾਵਾਂ ਮਲਾਰਾਂ ਨਾਲ ਉਸਦਾ ਇਸ ਘਰ ਵਿੱਚ ਆਗਮਨ ਹੋਇਆ ਸੀ ਤੇ ਮੰਮੀ ਜੀ.ਨੇ ਉਸਨੂੰ ਨੂੰਹ ਨਹੀਂ ਬਲਕਿ ਆਪਣੀ ਧੀ ਹੀ ਬਣਾ ਲਿਆ ਸੀ। ਉਹ ਵੀ ਉਹਨਾਂ ਦੀਆਂ ਆਸਾਂ ਉਮੀਦਾਂ ਤੇ ਪੂਰਾ ਉਤਰਨ ਦਾ ਹਮੇਸ਼ਾਂ ਯਤਨ ਕਰਦੀ ਰਹੀ ਸੀ। ਉਸਨੂੰ ਛੇਤੀ ਹੀ ਪਤਾ ਲਗ ਗਿਆ ਕਿ ਸਾਰੇ ਆਂਢ ਗੁਆਂਢ ਵਿਚੋਂ ਸਾਹਮਣੇ ਘਰ ਵਾਲੇ ਸ਼ਰਮਾ ਜੀ ਦੇ ਪ੍ਰੀਵਾਰ ਨਾਲ ਇਨ੍ਹਾਂ ਦੇ ਪ੍ਰੀਵਾਰ ਦਾ ਸਭ ਤੋਂ ਵੱਧ ਨੇੜ ਸੀ। ਦੋ ਕੁ ਮਹੀਨੇ ਬਾਦ ਹੀ ਸ਼ਰਮਾ ਜੀ ਦੇ ਵੱਡੇ ਬੇਟੇ ਨਿਤਿਨ ਦੀ ਸ਼ਾਦੀ ਸੀ। ਸਤਵੀਰ ਨੂੰ ਵਿਆਹ ਵੇਲੇ ਵੱਡੀ ਭਾਬੀ ਦਾ ਰੁਤਬਾ ਦਿੱਤਾ ਗਿਆ। ਸੁਨੀਤਾ ਦੇ ਰੂਪ ਵਿਚ ਭੈਣਾਂ ਵਰਗੀ ਛੋਟੀ ਦਰਾਣੀ ਪਾਕੇ ਤਾਂ ਸਤਵੀਰ ਫੁੱਲੀ ਨਹੀਂ ਸਮਾਉਂਦੀ ਸੀ। ਕਿੰਨਾਂ ਮੋਹ, ਕਿੰਨਾ ਪਿਆਰ ਸੀ ਦੋਵਾਂ ਪ੍ਰੀਵਾਰਾਂ ਵਿਚ। ਇਨ੍ਹਾਂ ਦੋਵ੍ਹਾਂ ਪ੍ਰੀਵਾਰਾਂ ਦਾ ਮੇਲ ਜੋਲ ਸਾਰੀ ਕਲੋਨੀ ਵਿਚ ਇੱਕ ਨਮੂਨਾ ਸੀ।

ਵਿਆਹ ਦੀ ਪਹਿਲੀ ਲੋਹੜੀ ਦਾ ਸਮਾਂ ਸਤਵੀਰ ਦੇ ਚੇਤਿਆਂ ਵਿਚ ਜਿਉਂ ਦਾ ਤਿਉਂ ਤਾਂਜਾ ਸੀ। ਦੋਵਾਂ ਪ੍ਰੀਵਾਰਾਂ ਦੇ ਪੁੱਤਰਾਂ ਦੇ ਵਿਆਹ ਦੀ ਪਹਿਲੀ ਲੋਹੜੀ ਸੀ। ਬਜਾਏ ਆਪਣੇ ਆਪਣੇ ਘਰ ਲੋਹੜੀ ਬਾਲਣ ਦੇ ਇਨ੍ਹਾਂ ਨੇ ਵਿਚਕਾਰ ਸੜਕ ਤੇ ਸਾਂਝੀ ਲੋਹੜੀ ਬਾਲੀ। ਦੋਵਾਂ ਪ੍ਰੀਵਾਰਾਂ ਦੇ ਦੋਸਤ ਮਿੱਤਰ ਤੇ ਰਿਸ਼ਤੇਦਾਰ ਆਏ। ਸਾਰੇ ਹੀ ਧੂਣੀ ਦੇ ਚੁਫੇਰੇ ਬੈਠਕੇ ਹਾਸਾ ਠੱਠਾ ਕਰਦੇ ਰਹੇ। ਖੁਆਉਣ ਪਿਆਉਣ ਬਾਰੇ ਵੀ ਪਤਾ ਨਹੀਂ ਸੀ ਚੱਲ ਰਿਹਾ ਕਿਹੜਾ ਕਿਸਨੂੰ ਖੁਆ ਰਿਹਾ ਸੀ, ਉਂਜ ਸੇਵਾ ਸਾਰਿਆਂ ਦੀ ਬਹੁਤ ਹੋ ਰਹੀ ਸੀ। ਧੂਣੀ ਵਿਚ ਤਿਲ ਸੁੱਟ ਕੇ ਮੰਮੀ ਜੀ ਤੇ ਸ਼ਰਮਾ ਆਂਟੀ ਨੇ ਧੂਣੀ ਦੁਆਲੇ ਕੱਠੀਆਂ ਨੇ ਸੱਤ ਸੱਤ ਫੇਰੇ ਲਾਏ ਸਨ। ਫਿਰ ਜਦੋਂ ਸਤਵੀਰ ਤੇ ਸੁਨੀਤਾ ਨੇ ਰਲਕੇ ਇੰਜ ਕੀਤਾ ਤਾਂ ਕਿਵੇਂ ਜੋਰ ਜੋਰ ਦੀ ਤਾਲੀਆਂ ਵੱਜੀਆਂ ਸਨ। ਅੱਧੀ ਰਾਤ ਵੇਲੇ ਜਦੋਂ ਸਾਰੇ ਧੂਣੀ ਚੁਫੇਰਿਉਂ ਉੱਠ ਕੇ ਜਾਣ ਲੱਗੇ ਤਾਂ ਹਰ ਇੱਕ ਦੇ ਮੂੰਹ ਤੇ ਇਹੋ ਹੀ ਅਸੀਸ ਸੀ, "ਪ੍ਰਮਾਤਮਾ ਅਗਲੇ ਸਾਲ ਵੀ ਇੰਜ ਹੀ ਸਾਂਝੀ ਲੋਹੜੀ ਲਿਆਵੇ।" ਸਤਵੀਰ ਤੇ ਸੁਨੀਤਾ ਦੇ ਮੂੰਹਾਂ ਤੇ ਫੈਲੀ ਸੰਗ ਦੀ ਲਾਲੀ ਸੁਨਹਿਰੀ ਲੋਅ ਵਿੱਚ ਪ੍ਰਤੱਖ ਰੂਪਮਾਨ ਸੀ। ਅੱਜ ਸੁਨੀਤਾ ਨੇ ਆਪਣਾ ਫਰਜ ਅਦਾ ਕਰ ਦਿੱਤਾ ਸੀ ਰਾਹੁਲ ਨੂੰ ਜਨਮ ਦੇ ਕੇ ਤੇ ਮੈਂ ਅੱਜ ਕਤਾਰ ਵਿੱਚ ਨੰਬਰ ਦੋ ਤੇ ਖੜੋ ਗਈ ਹਾਂ. ਕਿਉਂਜੋ ਮੈਂ ਰਿਕੂ ਨੂੰ ਨਹੀਂ ਬਲਕਿ ਰਿਕੀ ਨੂੰ ਜਨਮ ਦਿਤਾ ਹੈ। ਸਤਵੀਰ ਦੀਆਂ ਸੋਚਾਂ ਦੇ ਘੋੜੇ ਅੱਜ ਤੇ ਆ ਖਲੋਤੇ। ਉਸਦੀਆਂ ਅੱਖਾਂ ਵਿੱਚ ਤਰਲਤਾ ਭਰ ਗਈ ਜੋ ਦੋ ਛੋਟੇ ਛੋਟੇ ਮੋਤੀ ਬਣ ਅੱਖਾਂ ਦੇ ਕੋਇਆਂ ਚੋਂ ਨਿਕਲ ਗੱਲ੍ਹਾਂ ਤੇ ਆ ਬੈਠੀ। ਰਿਕੀ ਰੋ ਰਹੀ ਸੀ। ਆਵਾਜ਼ ਸੁਣ ਸਤਵੀਰ ਦੀ ਸੱਸ ਗੁਰਪ੍ਰੀਤ ਕੌਰ ਅੰਦਰ ਆਈ ਰੋਂਦੀ ਰਿਕੀ ਨੂੰ ਚੁੱਕ ਸਤਵੀਰ ਨੂੰ ਆਵਾਜ ਦਿੱਤੀ, "ਸਤਵੀਰ ਤੂੰ ਸੁੱਤੀ ਪਈ ਏਂ. ਗੁੜੀਆ ਰੋ ਕੇ ਹਾਲੋ ਬੇਹਾਲ ਹੁੰਦੀ ਪਈ ਏ। ਚੰਗੀ ਮਾਂ ਏ ਤੂੰ।"

ਸਤਵੀਰ ਨੇ ਹੌਲੀ ਜਿਹੀ ਅੱਖਾਂ ਖੋਲ੍ਹੀਆਂ, "ਹਾਂ ਮੈਂ ਚੰਗੀ ਮਾਂ ਨਹੀਂ ਆਂ, ਤਾਂਹੀਉਂ ਤਾਂ ਧੀ ਨੂੰ ਜਨਮ ਦਿੱਤਾ।"

"ਹੈਂ! ਇਹ ਕੀ ਕਿਹਾ ਤੂੰ ? ਮੇਰੀ ਰਿਕੀ ਤਾਂ ਮੇਰੇ ਘਰ ਦੀ ਰੌਣਕ ਆ "

"ਤਾਂਹੀਉਂ ਤਾਂ ਅੱਜ ਤਿਉਹਾਰ ਵਾਲੇ ਦਿਨ ਆਪਣੇ ਘਰ ਵਿਚ ਬੇ-ਰੌਣਕੀ ਏ ਸਤਵੀਰ ਨੇ ਹੌਲੀ ਜਿਹੀ ਬੁੱਲ੍ਹਾਂ ਵਿਚ ਹੀ ਆਖਿਆ।

ਗੁਰਪ੍ਰੀਤ ਰਿਕੀ ਨੂੰ ਲਾਡ ਕਰਦੀ ਆਪਣੇ ਰੌਂ ਵਿਚ ਈ ਬੋਲੀ ਗਈ, "ਅਸੀਂ ਨਹੀਂ ਕਦੇਂ ਧੀਆਂ ਪੁੱਤਾਂ ਵਿਚ ਫਰਕ ਕੀਤਾ, ਸਾਡੇ ਲਈ ਤਾਂ ਇਹ ਪੁੱਤ ਤੋਂ ਵੱਧ ਏ।" ਤੇ ਨਾਲ ਈ ਬੜੀ ਸਿਆਣਪ ਨਾਲ ਗੱਲ ਦਾ ਰੁੱਖ ਪਲਟਣ ਦਾ ਯਤਨ ਕੀਤਾ।

"ਮੰਮੀ ਜੀ, ਜੇ ਰਿਕੀ, ਰਿਕੀ ਨਾ ਹੋ ਕੇ ਰਿਕੂ ਹੁੰਦਾ ਤਾਂ ਅੱਜ ਆਪਣੇ ਘਰ ਵੀ ਲੋਹੜੀ ਦੀਆਂ ਰੌਣਕਾਂ ਹੋਣੀਆਂ ਸੀ ਸ਼ਰਮਾਂ ਅੰਕਲ ਦੇ ਘਰ ਵਾਂਗ" ਸਤਵੀਰ ਨੇ ਬੜੀ ਮਾਸੂਮਤਾ ਨਾਲ ਕਿਹਾ।

"ਬੇਟੀ ਇਹ ਤਾਂ ਸਮਾਜ ਦੇ ਰੀਤੀ ਰਿਵਾਜ ਨੇ ਇਨ੍ਹਾਂ ਅਨੁਸਾਰ ਈ ਚਲਣਾ ਪੈਂਦਾ ਏ"

"ਉਂਜ ਮੰਮੀ ਜੀ ਮੈਂ ਸੋਚਦੀ ਆਂ, ਪੁੱਤ ਤੇ ਧੀ ਦੇ ਜੰਮਣ ਦੀ ਖੁਸ਼ੀ ਵੱਖ ਵੱਖ ਕਿਉਂ ਹੋ ਜਾਂਦੀ ਏ। ਮਾਂ ਨੇ ਦੋਵਾਂ ਦੇ ਜੰਮਣ ਵੇਲੇ ਇਕੋ ਤਰ੍ਹਾਂ ਦੀਆਂ ਜੰਮਣ ਪੀੜਾਂ ਦਾ ਅਨੁਭਵ ਹੰਢਾਇਆ ਹੁੰਦਾ ਏ। ਜੇ ਪੁੱਤਰ ਜੰਮ ਪਿਆ ਤਾਂ ਮਾਂ ਕਰਮਾਂ ਵਾਲੀ ਨਹੀਂ ਤੇ" ਸਤਵੀਰ ਦਾ ਗੱਲ ਕਰਦੀ ਦਾ ਗਲ ਭਰ ਆਇਆ। ਗੁਰਪ੍ਰੀਤ ਨੇ ਉਸਨੂੰ ਬਾਂਹ ਦੇ ਕਲਾਵੇ ਵਿਚ ਲੈ ਲਿਆ, "ਨਾ ਮੇਰੀ ਬੀਬੀ ਧੀ. ਇੰਜ ਨਹੀਂ ਕਰੀਦਾ, ਤੂੰ ਤਾਂ ਪੜ੍ਹੀ ਲਿਖੀ ਸਿਆਣੀ ਧੀ ਏਂ ਤੈਨੂੰ ਨਹੀਂ ਇਹੋ ਜਿਹੇ ਵਿਚਾਰ ਸ਼ੋਭਾ ਦਿੰਦੇ"

"ਇਸੇ ਗੱਲ ਦਾ ਤਾਂ ਅਫਸੋਸ ਏ ਮੰਮੀ ਜੀ ਕਿ ਮੈਂ ਚਾਹੁੰਦਿਆਂ ਹੋਇਆਂ ਵੀ ਇਹਨਾਂ ਰੂੜੀਵਾਦੀ ਰੀਤੀ-ਰਿਵਾਜਾਂ ਤੇ ਸੋਚਾਂ ਨੂੰ ਬਦਲਣ ਦੀ ਸਮਰੱਥਾ ਨਹੀਂ ਰਖਦੀ। ਜੇ ਆਪਾਂ ਜਨਮ



ਤੋਂ ਹੀ ਬੇਟੀ ਨੂੰ ਦੂਜਾ ਦਰਜਾ ਦੇ ਦੇਵਾਂਗੇ ਤਾਂ ਉਹ ਕਦੋਂ ਤੇ ਕਿਵੇਂ ਵਿਕਸਤ ਹੋ ਕੇ ਪਹਿਲੇ ਦਰਜੇ ਦੀ ਨਾਗਰਿਕ ਬਣੇਗੀ" ਸਤਵੀਰ ਵੇਗ ਵਿਚ ਆਈ ਪਤਾ ਨਹੀਂ ਕੀ ਕੀ ਸੋਚ ਗਈ ਤੇ ਕਹਿ ਗਈ।

ਗੁਰਪ੍ਰੀਤ ਨੇ ਹੌਲੀ ਜਿਹੀ ਰਿਕੀ ਨੂੰ ਉਹਦੀ ਗੋਦ ਵਿੱਚ ਲਿਟਾ ਦਿੱਤਾ ਤੇ ਆਪ ਬੋਝਲ ਕਦਮਾਂ ਨਾਲ ਚਲਦੀ ਹੋਈ ਕਮਰੇ ਵਿਚੋਂ ਬਾਹਰ ਨਿਕਲ ਡਰਾਇੰਗ ਰੂਮ ਵਿਚ ਆ ਬੈਠੀ। ਕੁਝ ਪਲ ਮੱਥੇ ਦੀਆਂ ਨਾੜਾਂ ਨੂੰ ਦਬਾਉਂਦੀ ਸੋਚਾਂ ਵਿੱਚ ਡੁੱਬੀ ਰਹੀ ਤੇ ਫਿਰ ਉਠਕੇ ਫੈਸਲਾਕੁੰਨ ਕਦਮਾਂ ਨਾਲ ਟੈਲੀਫੋਨ ਵੱਲ ਵਧੀ। ਦੋ ਤਿੰਨ ਜਗ੍ਹਾ ਟੈਲੀਫੋਨ ਕੀਤੇ ਤੇ ਨੌਕਰ ਨੂੰ ਬੁਲਾਕੇ ਕੁਝ ਜ਼ਰੂਰੀ ਸਮਾਨ ਲੈਣ ਬਾਜ਼ਾਰ ਭੇਜ ਕੇ ਆਪ ਰਸੋਈ ਵਿੱਚ ਖਾਣਾ ਪਕਾਉਣ ਦੇ ਆਹਰ ਪਾਹਰ ਵਿੱਚ ਰੁੱਝ ਗਈ।

ਘੰਟੇ ਕੁ ਬਾਦ ਰਸੋਈ ਵਿਚੋਂ ਬਾਹਰ ਆ ਕੇ ਉਸ ਸਤਵੀਰ ਨੂੰ ਆਵਾਜ਼ ਦਿੱਤੀ। ਉਹ ਅਬੜਵਾਹੀ ਉਠੀ। ਰਿਕੀ ਸੌਂ ਗਈ ਸੀ ਤੇ ਨਾਲ ਹੀ ਸਤਵੀਰ ਦੀ ਵੀ ਅੱਖ ਲੱਗ ਗਈ ਸੀ। ਇਤਨੀ ਦੇਰ ਨੂੰ ਗੁਰਪ੍ਰੀਤ ਕਮਰੇ ਵਿੱਚ ਪਹੁੰਚ ਗਈ ਸੀ, ਉਸ ਪਿਆਰ ਨਾਲ ਕਿਹਾ, "ਬੇਟੀ ਸਤਵੀਰ, ਉਠ ਨਹਾ ਧੋਕੇ ਤਿਆਰ ਹੋ ਜਾ, ਤੇਰੇ ਮੰਮੀ ਪਾਪਾ ਆ ਰਹੇ ਹਨ ਨਾਲੇ ਆਪਣੀ ਜੀਤਾਂ ਵੀ ਆ ਰਹੀ ਹੈ ਬੱਚਿਆਂ ਨੂੰ ਨਾਲ ਲੈਕੇ।" "ਅੱਛਾ ਮੰਮੀ ਜੀ, ਉਨ੍ਹਾਂ ਅਚਾਨਕ ਈ ਪ੍ਰੋਗਰਾਮ ਬਣਾ ਲਿਆ ਲਗਦਾ?" ਉਠਦਿਆਂ ਹੋਇਆਂ ਸਤਵੀਰ ਨੇ ਪੁੱਛਿਆ। "ਥੋੜ੍ਹੀ ਦੇਰ ਹੋਈ ਟੈਲੀਫੋਨ ਆਇਆ ਸੀ, ਬਸ ਫ਼ਟਾਫਟ ਤਿਆਰ ਹੋਕੇ ਰਸੋਈ 'ਚ ਥੋੜ੍ਹੀ ਮਦਦ ਕਰਾ ਆਪਾਂ ਰਾਤ ਦਾ ਖਾਣਾ ਜਲਦੀ ਤਿਆਰ ਕਰ ਲਈਏ," ਗੁਰਪ੍ਰੀਤ ਨੇ ਬੜੀ ਯੁਕਤ ਨਾਲ ਨੂੰਹ ਨੂੰ ਕੰਮ ਵੀ ਦੱਸ ਦਿੱਤਾ।

ਸ਼ਾਮ ਵੇਲੇ ਸਤਵੀਰ ਦੇ ਮੰਮੀ, ਪਾਪਾ, ਉਸਦੇ ਭੈਣ ਤੇ ਭਰਾ ਸਮੇਤ ਪਹੁੰਚ ਗਏ। ਸਤਵੀਰ ਦੀ ਨਣਦ ਤਰਨਜੀਤ ਵੀ ਆਪਣੇ ਪਤੀ ਤੇ ਬੱਚਿਆਂ ਸਮੇਤ ਆ ਸ਼ਾਮਲ ਹੋਈ। ਘਰ ਵਿੱਚ ਚਹਿਲ ਪਹਿਲ ਹੋ ਗਈ। ਨਿੱਕੀ ਰਿਕੀ ਵੀ ਸੱਜੀ ਫੱਬੀ ਹੱਥੋ ਹੱਥੀ ਵੰਡੇ ਨਹੀਂ ਆਉਂਦੀ ਸੀ। ਰਤਾ ਕੁ ਘੁਸਮੁਸਾ ਹੋਇਆ ਤਾਂ ਗੁਰਪ੍ਰੀਤ ਨੇ ਨੌਕਰ ਨੂੰ ਕਹਿ ਕੇ ਲੋਹੜੀ ਬਾਲਣ ਦਾ ਸਾਰਾ ਸਮਾਨ ਵਿਚਕਾਰਲੀ ਸੜਕ ਤੇ ਰਖਵਾ ਦਿੱਤਾ। ਖਾਣ ਪੀਣ ਤੋਂ ਵਿਹਲੇ ਹੋ ਕੇ ਗੁਰਪ੍ਰੀਤ ਨੇ ਆਪ ਪੂਰੇ ਸ਼ਗਨਾਂ ਨਾਲ ਧੂਣੀ ਬਾਲਣ ਲਈ ਲੱਕੜਾਂ ਚਿਣ ਦਿੱਤੀਆਂ। ਸ਼ਰਮਾ ਜੀ ਦਾ ਪ੍ਰੀਵਾਰ, ਜੋ ਕਿ ਸੋਚ ਤਰੋ ਵਿਚ ਸੀ ਕਿ ਲੋਹੜੀ ਕਿਥੇ ਬਾਲਣ, ਇਹ ਵੇਖ ਕੇ ਫਟਾਫਟ ਸਾਰਾ ਸਮਾਨ ਇਥੇ ਈ ਲੈ ਆਏ ਤੇ ਧੂਣੀ ਦਾ ਆਕਾਰ ਦੁੱਗਣਾ ਹੋ ਗਿਆ। ਦੋਹਵਾਂ ਪ੍ਰੀਵਾਰਾਂ ਦੇ ਮੈਂਬਰ ਧੂਣੀ ਦੁਆਲੇ ਜੁੜ ਬੈਠੇ। ਆਂਢ ਗੁਆਂਢ ਤੋਂ ਬੁਲਾਏ ਹੋਏ ਲੋਕ ਵੀ ਪਹੁੰਚ ਗਏ। ਵਧਾਈਆਂ ਦਾ ਅਦਾਂਨ ਪ੍ਰਦਾਨ ਹੋਣ ਲੱਗਾ। ਸ੍ਰੀਮਤੀ ਕਾਲੜਾ, ਜੋ ਜਰਾ ਮੂੰਹ ਤੇ ਗੱਲ ਕਹਿਣ ਦੀ ਆਦੀ ਸੀ, ਉਸ ਤੋਂ ਰਿਹਾ ਨਾ ਗਿਆ। ਉਹ ਬੜੇ ਤਪਾਕ ਨਾਲ ਗੁਰਪ੍ਰੀਤ ਨੂੰ ਕਹਿਣ ਲਗੀ, "ਭੈਣ ਜੀ, ਆਹ ਤੁਸੀਂ ਅਲੋਕਾਰੀ ਗੱਲ ਕੀਤੀ, ਭਲਾ ਕੋਈ ਕੁੜੀਆਂ ਦੀ ਲੋਹੜੀ ਵੀ ਬਾਲਦਾ ਏ।"

"ਸਾਡੀ ਰਿਕੀ ਦੀ ਵੀ ਇਹ ਪਹਿਲੀ ਸਰਦੀ ਏ ਤੇ ਉਸ ਨੂੰ ਵੀ ਇਸ ਰੁੱਤੇ ਨਿੱਘ ਦੀ ਉਨੀ ਲੋੜ ਏ ਜਿੰਨੀ ਕਿਸੇ ਹੋਰ ਨਵੰਜੰਮੇ ਬੱਚੇ ਨੂੰ; ਫਿਰ ਇਹ ਅਲੋਕਾਰੀ ਗੱਲ ਕਿਵੇ ਹੋਈ? ਮਿਸਜ਼ ਕਾਲੜਾ।" ਗੁਰਪ੍ਰੀਤ ਨੇ ਸਗੋਂ ਉਸਨੂੰ ਹੀ ਸੁਆਲ ਪਾ ਦਿੱਤਾ। "ਭੈਣ ਜੀ ਰੀਤੀ ਰਿਵਾਜ ਵੀ ਤਾਂ ਕੁਝ ਹੁੰਦੇ ਨੇ, ਬੰਦੇ ਨੂੰ ਇਨ੍ਹਾਂ ਅਨੁਸਾਰ ਈ ਚੱਲਣਾ ਚਾਹੀਦਾ।" ਹੁਣ ਸਾਰਿਆਂ ਦਾ ਧਿਆਨ ਇਨ੍ਹਾਂ ਦੀ ਵਾਰਤਾਲਾਪ ਵੱਲ ਖਿਚਿਆ ਗਿਆ ਸੀ ਤੇ ਸਾਰੇ ਗੁਰਪ੍ਰੀਤ ਦੇ ਜੁਆਬ ਉਡੀਕ ਵਿਚ ਸਨ।

"ਗੱਲ ਤਾਂ ਤੁਹਾਡੀ ਠੀਕ ਏ ਮਿਸਜ਼ ਕਾਲੜਾ, ਪਰ ਰੀਤੀ ਰਿਵਾਜ ਵੀ ਤਾਂ ਸਾਡੇ ਆਪਣੇ ਈ ਬਣਾਏ ਹੋਏ ਆ। ਲੋੜ ਵੇਲੇ ਇਨ੍ਹਾਂ ਨੂੰ ਬਦਲਣਾ ਵੀ ਆਪਾਂ ਈਂ ਆਂ।" ਜਦ ਉਸ ਬੜੀ ਸੁਚੱਜਤਾ ਨਾਲ ਉਤਰ ਦਿੱਤਾ ਤਾਂ ਸ਼ਰਮਾ ਜੀ ਨੇ ਦਖਲਅੰਦਾਜੀ ਕਰਦਿਆਂ ਕਿਹਾ, "ਭੈਣ ਜੀ! ਮੈਂ ਤੁਹਾਡੇ ਹੌਂਸਲੇ ਤੇ ਦੂਰ ਅੰਦੇਸ਼ੀ ਦੀ ਦਾਦ ਦਿੰਦਾ ਹਾਂ। ਸੱਚੀਂ ਸਾਡੀ ਖੁਸ਼ੀ ਅੱਧੀ ਰਹਿ ਜਾਣੀ ਸੀ ਜੇ ਤੁਸੀਂ ਸਾਡਾ ਇੰਜ ਸਾਥ ਨਾ ਦੇਂਦੇ।" ਸੁਨੀਤਾ ਦੀ ਗੋਦ ਵਿਚ ਬੈਠੇ ਰਾਹੁਲ ਤੇ ਸਤਵੀਰ ਦੀ ਗੋਦ ਵਿੱਚ ਬੈਠੀ ਰਿਕੀ ਦੇ ਚਿਹਰੇ ਧੂਣੀ ਦੀ ਅੱਗ ਵਿੱਚ ਚਮਕ ਪਏ ਸਨ। ਸਤਵੀਰ ਦੀਆਂ ਅੱਖਾਂ ਵਿਚੋਂ ਮੰਮੀ ਜੀ ਲਈ ਕ੍ਰਿਤਗਤਾ ਸਾਫ ਨਜ਼ਰ ਆ ਰਹੀ ਸੀ ਜਿਸਨੇ ਉਸਦੀ ਕੁੱਖ ਨੂੰ ਅੱਜ ਇੰਜ ਵਡਿਆਇਆ ਸੀ ਜਿਵੇਂ ਅੱਜ ਤੱਕ ਕਿਸੇ ਨੇ ਵਡਿਆਉਣ ਦੀ ਜੁਰਅੱਤ ਨਹੀਂ ਕੀਤੀ ਸੀ।

---

ਸਫਾ 15 ਦੀ ਬਾਕੀ

ਤੇ ਖੜ੍ਹਾ ਹੈ ਪਰ ਵਿਗਿਆਨ ਪ੍ਰਯੋਗਾਤਮਕ ਅਨੁਭਵਾਂ ਉੱਪਰ। ਧਰਮ ਅਗਿਆਨਤਾ ਦੇ ਅੰਸ਼ਾਂ ਨਾਲ ਭਰਿਆ ਪਿਆ ਹੈ ਜਦੋਂ ਕਿ ਵਿਗਿਆਨ ਗਿਆਨ ਅਤੇ ਸੱਚ ਦਾ ਹੀ ਦੂਜਾ ਨਾਮ ਹੈ। ਧਰਮ ਹਰੇਕ ਕੰਮ ਰੱਬ ਨੂੰ ਅੱਗੇ ਰੱਖ ਕੇ ਕਰਦਾ ਹੈ ਜਦੋਂ ਕਿ ਵਿਗਿਆਨ ਮਾਨਵਤਾ ਦੇ ਹਿੱਤਾਂ ਨੂੰ। ਧਰਮ ਸੰਸਾਰ ਨੂੰ ਝੂਠ ਤੇ ਕਾਲਪਨਿਕ ਰੱਬ ਨੂੰ ਸੱਚ ਮੰਨਦਾ ਹੈ ਜਦੋਂ ਕਿ ਵਿਗਿਆਨ ਸੰਸਾਰ ਨੂੰ ਸੱਚ ਅਤੇ ਰੱਬ ਨੂੰ ਝੂਠ ਸਿੱਧ ਕਰਦਾ ਹੈ। ਜਿਥੇ ਵਿਗਿਆਨ ਵਗਦੇ ਪਾਣੀ ਜਿਹੀਆਂ ਸੋਚਾਂ ਦਾ ਸਵਾਗਤ ਕਰਦਾ ਹੈ ਉਥੇ ਧਰਮ ਚਿਰਾਂ ਦੇ ਖੜ੍ਹੇ ਪਾਣੀ ਜਿਹੀਆਂ ਮੁਰਦਾ ਸੋਚਾਂ ਤੋਂ ਅਗਾਂਹ ਵਧਣਾ ਹੀ ਨਹੀਂ ਚਾਹੁੰਦਾ। ਧਰਮ ਰੂਪ (Form) ਨੂੰ ਫੜ ਕੇ ਤੱਤ (Content) ਨੂੰ ਅਕਸਰ ਗੁਆ ਦਿੰਦਾ ਹੈ ਜਦੋਂ ਕਿ ਧਰਮ ਤੱਤ ਨੂੰ ਦੇਖਦਾ ਹੈ ਅਤੇ ਸਮੇਂ ਮੁਤਾਬਿਕ ਰੂਪ ਦੇ ਬਦਲਣ ਨੂੰ ਗਲਤ ਨਹੀਂ ਕਹਿੰਦਾ। ਮਨੁੱਖੀ ਬੁੱਧੀ ਤੋਂ ਅਣਸੁਲਝੀਆਂ ਗੱਲਾਂ ਨੂੰ ਧਰਮ ਗੈਬੀ ਸ਼ਕਤੀਆਂ ਦਾ ਨਾਮ ਦੇ ਕੇ ਸੱਚਾਈ ਤੋਂ ਦੂਰ ਭੱਜਦਾ ਹੈ ਜਦੋਂ ਕਿ ਵਿਗਿਆਨ ਅਜਿਹੇ ਅਣਸੁਲਝੇ ਵਰਤਾਰਿਆਂ ਨੂੰ ਆਪਣੀ ਕਰਮ ਭੂਮੀ ਮੰਨ ਕੇ ਸੱਚ ਝੂਠ ਦਾ ਨਿਤਾਰਾ ਕਰਦਾ ਹੈ।

ਇਸ ਤਰ੍ਹਾਂ ਸਿੱਟਾ ਇਹ ਨਿਕਲਦਾ ਹੈ ਕਿ ਧਰਮ ਅਤੇ ਵਿਗਿਆਨ ਦਾ ਕੋਈ ਮੇਲ ਨਹੀਂ ਹੈ ਅਤੇ ਮਨੁੱਖਤਾ ਦਾ ਸੱਚਾ ਦੋਸਤ ਵਿਗਿਆਨ ਹੈ ਨਾ ਕਿ ਧਰਮ।

# ਵਿਗਿਆਨ - ਇੱਕ ਜੀਵਨ ਜਾਚ

ਡਾ. ਸੁਰੇਸ਼ ਰਤਨ

ਵਿਗਿਆਨ ਦੇ ਤਕਨੀਕੀ ਰੂਪ ਤੋਂ ਤਾਂ ਅਸੀਂ ਸਾਰੇ ਜਾਣੂ ਵੀ ਹਾਂ ਤੇ ਪ੍ਰਭਾਵਤ ਵੀ। ਬਿਜਲੀ ਦੀ ਕਾਢ ਤੋਂ ਲੈ ਕੇ ਐਟਮ ਬੰਬ ਤੱਕ, ਟੈਲੀਫੋਨ ਤੋਂ ਲੈ ਕੇ ਇੰਟਰਨੈੱਟ ਤੱਕ, ਐਂਟੀਬਾਇਓਟਿਕਸ ਤੋਂ ਲੈ ਕੇ ਜੀਨ-ਥੈਰਾਪੀ ਤੇ ਕਲੋਨਿੰਗ ਤੱਕ ਦੀਆਂ ਵਿਗਿਆਨਕ ਤਕਨੀਕਾਂ ਨੇ ਸਾਡੀ ਜਿੰਦਗੀ ਸੁਖਾਲੀ ਵੀ ਕੀਤੀ ਹੈ ਤੇ ਕਈ ਨਵੇਂ ਮਸਲਿਆਂ ਨੂੰ ਪੈਦਾ ਵੀ ਕੀਤਾ ਹੈਂ।

ਲੇਕਿਨ ਵਿਗਿਆਨ ਦਾ ਦੂਜਾ ਰੂਪ ਜੋ ਸਾਨੂੰ ਬੌਧਿਕ ਤੇ ਭਾਵਨਾਤਮਕ ਪੱਧਰ ਉਪਰ ਚੰਗੇ ਇਨਸਾਨ ਬਣਨ ਲਈ ਤੇ ਚੈਨ ਭਰੀ ਜਿੰਦਗੀ ਜਿਉਣ ਲਈ ਤਿਆਰ ਕਰਦਾ ਹੈ ਉਸ ਬਾਰੇ ਅਸੀਂ ਪੂਰੀ ਤਰ੍ਹਾਂ ਜਾਣੂ ਨਹੀਂ ਹਾਂ। ਮੈਂ ਇਸ ਗੱਲ ਦਾ ਧਾਰਨੀ ਹਾਂ ਕਿ ਵਿਗਿਆਨ ਰਾਹੀਂ ਅਸੀਂ ਉਨ੍ਹਾਂ ਸਾਰੇ ਗੁਣਾਂ ਨੂੰ ਗ੍ਰਹਿਣ ਕਰ ਸਕਦੇ ਹਾਂ ਤੇ ਅਮਲ ਵਿਚ ਲਿਆ ਸਕਦੇ ਹਾਂ ਜੋ ਸਾਡੇ ਚੰਗਾ ਇਨਸਾਨ ਬਣਨ ਤੇ ਸਰਬੱਤ ਦਾ ਭਲਾ ਕਰ ਸਕਣ ਲਈ ਲੋੜੀਂਦੇ ਹਨ।

ਵਿਗਿਆਨ ਦਾ ਆਧਾਰ ਗਿਆਨ ਹੈ, ਅੰਧਵਿਸ਼ਵਾਸ਼ ਨਹੀਂ। ਗਿਆਨ ਦਾ ਰਸਤਾ ਮਨੁੱਖ ਨੂੰ ਉਸ ਦੀ ਅਗਿਆਨਤਾ ਦੀ ਸੀਮਾ ਤੱਕ ਲੈ ਜਾਂਦਾ ਹੈ ਜਿਸ ਦੇ ਅੱਗੇ ਉਸ ਵੇਲੇ ਹੋਰ ਕੋਈ ਜਵਾਬ ਜਾਂ ਸਮਝ ਨਹੀਂ ਹੁੰਦੀ। ਇਸ ਅਗਿਆਨਤਾ ਦਾ ਸਾਹਮਣਾ ਕਰਨਾ ਤੇ ਉਸ ਵਿਚੋਂ ਹੀ ਆਪਣੀਂ ਜਿੰਦਗੀ ਜਿਊਣ ਦੇ ਮੰਤਵ ਦੇ ਢੰਗ ਤਰੀਕੇ ਲੱਭਣੇ ਵਿਗਿਆਨ ਦਾ ਰਸਤਾ ਹੈ। ਚੰਗੇ ਮਨੁੱਖ ਵਾਲੀਆਂ ਕਦਰਾਂ ਕੀਮਤਾਂ ਅਪਨਾਉਣ ਲਈ ਵਿਗਿਆਨ ਰਸਤੇ ਵਿਚ ਕਿਸੇ ਡਰ ਦੀ, ਕਿਸੇ ਸਜ਼ਾ ਦੀ, ਕਿਸੇ ਸਵਰਗ ਨਰਕ ਦੀ, ਕਿਸੇ ਪਾਪ ਪੁੰਨ ਦੀ ਧਾਰਨਾ ਦੀ ਗੁੰਜਾਇਸ਼ ਨਹੀਂ। ਮਨੁੱਖ ਆਪਣੇ ਚੰਗੇ ਮਾੜੇ ਦਾ ਫੈਸਲਾਂ ਆਪ ਕਰਦਾ ਹੈ ਤੇ ਉਸ ਦੇ ਇਨ੍ਹਾਂ ਫੈਸਲਿਆਂ ਪਿੱਛੇ ਨਾ ਤਾਂ ਕਿਸੇ ਦੀ ਦਹਿਸ਼ਤ ਹੀ ਹੈ ਤੇ ਨਾ ਹੀ ਭਵਿੱਖ ਦੇ ਇਨਾਮਾਂ ਦੀ ਲਾਲਸਾ। ਵਿਗਿਆਨ ਮਨੁੱਖ ਨੂੰ ਧਰਮ ਅਤੇ ਰੱਬ ਦੇ ਡਰ ਤੋਂ ਮੁਕਤ ਕਰਦਾ ਹੈ। ਲੇਕਿਨ ਇਸ ਦੇ ਨਾਲ ਹੀ ਵਿਗਿਆਨ ਮਨੁੱਖ ਉਪਰ ਜਿੰਮੇਵਾਰੀ ਵੀ ਪਾਉਂਦਾ ਹੈ। ਵਿਗਿਆਨ ਵਿੱਚ ਮਨੁੱਖ ਕੋਲ ਆਪਣੇ ਕੁਕੰਰਮਾਂ ਲਈ, ਆਪਣੇ ਭੈੜੇ ਵਿਉਹਾਰ ਲਈ, ਆਪਣੀ ਅਮਨੁੱਖਤਾ ਲਈ ਕਿਸੇ ਰੱਬੀ ਸ਼ਕਤੀ ਦਾ ਬਹਾਨਾ ਵਰਤਣ ਦੀ ਇਜ਼ਾਜਤ ਨਹੀਂ। ਵਿਗਿਆਨ ਵਿਚ ਸਾਨੂੰ ਸਾਡੇ ਮਾੜੇ ਕੰਮ ਕਰਨ ਲਈ ਕਿਸੇ ਦੇਵੀ ਦੇਵਤੇ, ਰੱਬ ਵਲੋਂ ਮਿਲ ਸਕਣ ਵਾਲੇ ਲਾਇਸੈਂਸ ਦੀ ਸੰਭਾਵਨਾ ਨਹੀਂ ਤੇ ਨਾ ਹੀ ਕੁਕਰਮਾਂ ਤੋਂ ਬਾਅਦ ਪਾਠ, ਪੂਜਾ, ਪ੍ਰਸ਼ਾਦ ਦੇ ਸਹਾਰੇ ਮਾਫੀ ਦੀ ਪ੍ਰਾਪਤੀ ।

ਸ਼ਾਇਦ ਇਹੀ ਕਾਰਨ ਹੈ ਕਿ ਜਿਹੜੇ ਵੀ ਸਮਾਜ ਵਿਚ ਧਰਮ ਰੋਜ਼ਮੱਰਾ ਦੀ ਜਿੰਦਗੀ ਤੋਂ ਹਟ ਕੇ ਇਕ ਪ੍ਰਾਈਵੇਟ ਵਿਅਕਤੀਗਤ ਕਿਰਿਆ ਬਣ ਗਿਆ, ਉਥੇ ਮਨੁੱਖ ਦੀ ਨੈਤਿਕਤਾ ਤੇ ਇੱਕ ਦੂਜੇ ਪ੍ਰਤੀ ਮਨੁੱਖਤਾ ਵਧੀ ਹੀ ਵਧੀ ਹੈ। ਇਸ ਦੇ ਮੁਕਾਬਲੇ ਜਿਹੜੇ ਸਮਾਜਾਂ ਵਿਚ ਆਪਣੇ ਕੰਮਾਂ ਨੂੰ ਰੱਬ ਵੱਲੋਂ ਬਖਸ਼ਾਉਣ ਪ੍ਰਤੀ ਖੁੱਲ੍ਹਾ ਰਿਵਾਜ ਹੈ ਉਥੇ ਮੰਦਰਾਂ ਗੁਰਦੁਆਰਿਆਂ ਵਿਚ ਭੀੜਾਂ ਦੇ ਬਾਵਜੂਦ ਰੋਜ਼ਮੱਰਾ ਦੀ ਜ਼ਿੰਦਗੀ ਵਿਚ ਅਨੈਤਿਕਤਾ ਹੈ, ਫਰੇਬ ਹੈ, ਝੂਠ ਹੈ, ਬੇਈਮਾਨੀ ਹੈ। ਰੱਬ ਤੋਂ ਮਾਫੀ ਮੰਗ ਲੈਣ ਦੇ ਬਹਾਨੇ ਦੀ ਅਣਹੋਂਦ ਵਿਚ ਕੋਈ ਵੀ ਮਨੁੱਖ ਕਿੰਨੀ ਕੁ ਦੇਰ ਬੁਰਾ ਬਣ ਸਕਦਾ ਹੈ ? ਆਖਿਰ ਕਿਸੇ ਨਾ ਕਿਸੇ ਵੇਲੇ ਉਸ ਨੂੰ ਆਪਣਾ ਸਾਹਮਣਾ ਆਪ ਕਰਨਾ ਹੀ ਪੈਂਦਾ ਹੈ। ਤਦ ਹੀ ਉਹ ਚੰਗਾ ਮਨੁੱਖ ਬਣਦਾ ਹੈ।

ਇਸੇ ਤਰ੍ਹਾਂ ਹੀ ਆਪਣੇ ਦੁੱਖਾਂ ਸੁੱਖਾਂ ਵੇਲੇ ਵੀ ਕਿਸੇ ਅਵਿਗਿਆਨਕ, ਡੰਗ ਟਪਾਊ, ਕੰਮ ਚਲਾਊ ਰੱਬੀ ਸ਼ਕਤੀ ਦੇ ਬਹਾਨੇ ਨੂੰ ਵਰਤਣ ਦੀ ਥਾਂ ਆਪਣੀ ਅਸਲੀਅਤ ਨੂੰ ਆਪ ਸਮਝਣਾ ਤੇ ਸੰਭਾਲਣਾ ਹੀ ਅਸਲੀ, ਅੰਦਰੂਨੀ ਤੇ ਲੰਮੇ ਸਮੇਂ ਤਕ ਟਿਕਣ ਵਾਲੀ ਸ਼ਾਂਤੀ ਦੇ ਸਕਦਾ ਹੈ। ਵਿਗਿਆਨ ਦਾ ਆਧਾਰ ਤੇ ਮੰਤਵ ਹੀ ਸਰਬੱਤ ਦਾ ਭਲਾ ਹੈ। ਧਰਮ ਸਰਬੱਤ ਦੇ ਭਲੇ ਦੀ ਗੱਲ ਤਾਂ ਕਰਦਾ ਹੈ ਪਰ ਇਨਾਮ ਅੰਤ ਵਿਚ ਇੱਕਲੇ ਮਨੁੱਖ ਨੂੰ ਮਿਲਣ ਦਾ ਲਾਰਾ ਲਾਉਂਦਾ ਹੈ। ਵਿਗਿਆਨੀ ਕੰਮ ਤਾਂ ਸ਼ਾਇਦ ਇੱਕਲਾ ਕਰਦਾ ਹੈ ਲੇਕਿਨ ਉਸ ਦਾ ਫਲ ਸਾਰੇ ਮਨੁੱਖਾਂ ਤੱਕ ਬਰਾਬਰ ਵੰਡਣ ਪਹੁੰਚਾਉਣ ਲਈ ਪ੍ਰਤੀਬੱਧ ਹੈ। ਮੈਨੂੰ ਤੁਹਾਡੇ ਨਾਲ ਇਮਾਨਦਾਰੀ ਵਰਤਣ ਲਈ, ਤੁਹਾਡੇ ਨਾਲ ਚੰਗਾ ਮਨੁੱਖ ਬਣਨ ਲਈ ਨਾ ਤਾਂ ਕਿਸੇ ਡੰਡੇ, ਕਿਸੇ ਡਰ ਦੀ ਲੋੜ ਹੈ ਤੇ ਨਾ ਹੀ ਕਿਸੇ ਸਵਰਗੀ ਲਾਲਚ ਦੀ। ਵਿਗਿਆਨ ਮੈਨੂੰ ਇਨ੍ਹਾਂ ਸਭ ਬੰਧਨਾਂ ਤੋਂ ਮੁਕਤ ਕਰਦਾ ਹੈ। ਨਾ ਸਿਰਫ਼ ਬੌਧਿਕ ਪੱਧਰ ਤੇ ਹੀ ਸਗੋਂ ਦੁਨਿਆਵੀ ਪੱਧਰ ਤੇ ਵਿਗਿਆਨ ਮੈਨੂੰ ਰੱਬ ਦੇ ਅਤੇ ਧਰਮ ਦੇ ਠੇਕੇਦਾਰਾਂ ਦੇ ਸ਼ਿਕੰਜੇ ਵਿਚੋਂ ਬਾਹਰ ਕੱਢਦਾ ਹੈ।

---

ਸਫਾ 9 ਦੀ ਬਾਕੀ

ਹੈ ਉਸਨੂੰ ਉਹ ਕੁਝ ਨਹੀਂ ਕਹਿੰਦੇ ਸਗੋਂ ਉਸਨੂੰ ਟੈਕਸ ਮੁਕਤ ਛੋਟੀਂ ਮੋਟੀ ਜਾਗੀਰ ਵੀ ਦਿੱਤੀ ਜਾਂਦੀ ਸੀ ਪਰ ਉਨ੍ਹਾਂ ਵੱਲੋਂ ਰਾਜਨੀਤਿਕ ਦਖ਼ਲ ਦੇਣ ਤੇ ਉਨ੍ਹਾਂ ਨੂੰ ਬਖਸ਼ਿਆ ਨਹੀਂ ਸੀ ਜਾਂਦਾ ਭਾਵੇਂ ਉਹ ਸੰਤ ਮੁਸਲਮਾਨ ਹੁੰਦਾ ਜਾਂ ਹਿੰਦੂ। ਜਹਾਂਗੀਰ ਨੇ ਥਾਨੇਸਰ ਦੇ ਫਕੀਰ ਸ਼ੇਖ ਨਿਜਾਮ ਥਾਨੇਸਰੀ ਨੂੰ ਇਸ ਲਈ ਹਿੰਦੋਸਤਾਨ ਵਿੱਚੋਂ ਕੱਢ ਦਿੱਤਾ ਸੀ ਕਿ ਉਸਨੇ ਬਾਗੀ ਸੁਲਤਾਨ ਖੁਸਰੋ ਦੀ ਮਦਦ ਕੀਤੀ ਸੀ। ਇਸ ਤਰ੍ਹਾਂ ਦੀਆਂ ਅਨੇਕਾਂ ਉਦਾਹਰਨਾਂ ਮਿਲਦੀਆਂ ਹਨ ਜਿੰਨ੍ਹਾਂ ਵਿੱਚ ਸਾਰੇ ਧਰਮਾਂ ਦੇ ਰਾਜੇ ਰਾਜਭਾਗ ਕਰਨ ਲਈ ਆਪਣੇ ਹੀ ਧਰਮ ਦੇ ਅਸੂਲਾਂ ਨੂੰ ਛਿੱਕੇ ਟੰਗ ਦਿੰਦੇ ਰਹੇ ਹਨ. ਅਜਿਹੇ ਪੱਖ-ਪਾਤ ਪੂਰਨ ਪੜ੍ਹਨ ਪੜ੍ਹਾਉਣ ਨਾਲ ਇਤਿਹਾਸ ਦੀ ਪੜ੍ਹਾਈ ਦਾ ਇੱਕ ਮੁੱਖ ਮੰਤਵ ਵੀ ਖਤਮ ਹੋ ਜਾਂਦਾ ਹੈ ਜੋ ਕਿ ਬੀਤੇ ਦੀਆਂ ਗਲਤੀਆਂ ਤੋਂ ਸਬਕ ਸਿੱਖਣਾ ਹੈ।

*ਇਤਿਹਾਸ ਵਿਭਾਗ, ਬ੍ਰਿਜਿੰਦਰਾ ਕਾਲਿਜ, ਫਰੀਦਕੋਟ*



ਭਖਦਾ ਮਸਲਾ

# ਰੱਬ ਦੇ ਧੰਦੇ ਵਰਗਾ ਹੋਰ ਕੋਈ ਧੰਦਾ ਨਹੀਂ

ਐਚ. ਜੈਸੀ. ਕੋਛੜ

ਵੈਸਟ ਜਰਮਨ ਦੇ ਬਰੈਮਨ ਸ਼ਹਿਰ ਦੇ ਇਕ ਰੇਸਤਰਾਂ 'ਚ ਮੈਂ ਇੱਕ ਅਣਜਾਣ ਮੁਟਿਆਰ ਨਾਲ ਨਾਚ ਕਰ ਰਿਹਾ ਸੀ, ਜਿਸ ਦੇ ਸਿਰ ਉੱਪਰ ਚਰਵਾਹਿਆਂ ਵਾਲਾ ਟੋਪ ਸੀ। ਨਾਚ-ਥੜ੍ਹੇ ਉੱਪਰ, ਥੱਕ ਜਾਣ ਦੀ ਹੱਦ ਤੱਕ ਨੱਚਣ ਉਪਰੰਤ ਅਸੀਂ ਸ਼ਰਾਬ ਘਰ ਵੱਲ ਵਧੇ। ਉਸਨੇ ਮੈਨੂੰ ਆਪਣਾ ਨਾਮ ਉਰਸ਼ੂਲਾ ਦੱਸਿਆ।

ਗੱਪਸ਼ੱਪ ਮਾਰਦਿਆਂ ਉਸਨੇ ਅਚਾਨਕ ਮੇਰੇ ਉੱਪਰ ਇਕ ਸੁਆਲ ਦਾਗਿਆ, "ਕੀ ਤੂੰ ਕਦੇ ਮਹੇਸ਼ ਯੋਗੀ ਦੇ ਟ੍ਰਾਂਸਡੈਂਟਲ ਮੈਡੀਟੇਸ਼ਨ ਕੇਂਦਰ ਗਿਆ ਏ?"

"ਕੀ" ਮੈਂ ਹੈਰਾਨ ਹੁੰਦਿਆਂ ਪੁੱਛਿਆ, "ਇੱਥੇ, ਬਰਮਨ ਵਿੱਚ ਪਾਰਗਾਮੀ ਧਿਆਨ ਕੇਂਦਰ ? ਕੀ ਤੂੰ ਇਸ ਦੀ ਪ੍ਰਸੰਸਕ ਏਂ?"

"ਮੈਂ ਸੀ" ਉਰਸ਼ੂਲਾ ਨੇ ਸਪਸ਼ੱਟ ਕੀਤਾ, "ਹਾਂ, ਉਹ ਸਾਧੜਾ ਇੱਥੇ ਹੀ ਹੈ, ਉਹ ਜਰਮਨ ਮਾਰਕਾਂ ਅਤੇ ਕੁੜੀਆਂ ਪਿੱਛੇ ਲੱਗਿਆ ਹੋਇਆ ਹੈ।"

ਉਰਸ਼ੂਲਾ ਨੇ ਮੈਨੂੰ ਆਪਣੀ ਕਹਾਣੀ ਦੱਸੀ। ਉਹ ਹੈਮਬਰਗ ਦੇ ਖਾਂਦੇ ਪੀਂਦੇ ਪਰਿਵਾਰ ਨਾਲ ਸਬੰਧ ਰਖਦੀ ਸੀ। ਛੇ ਮਹੀਨਿਆਂ ਦੇ ਥੋੜ੍ਹੇ ਜਿਹੇ ਸਮੇਂ ਵਿੱਚ, ਲਗਾਤਾਰ, ਕਈ ਦੁਖਾਤਾਂ ਨੇ ਉਸ ਦੇ ਪਰਿਵਾਰ ਨੂੰ ਘੇਰਿਆ। ਉਰਸ਼ੂਲਾ ਮਾਨਸਿਕ ਤੌਰ ਤੇ ਟੁੱਟ ਗਈ। ਕਿਸੇ ਦੋਸਤ ਨੇ ਸਲਾਹ ਦਿੱਤੀ ਕਿ ਉਸਨੂੰ ਮਹੇਸ਼ ਯੋਗੀ ਦੇ ਭਾਰਤ ਵਿੱਚ ਸਥਿਤ ਆਸ਼ਰਮ ਵਿੱਚ ਜਾਣਾ ਚਾਹੀਦਾ ਹੈ।

"ਮੈਂ 48000 ਰੁਪਿਆ ਲੈ ਕੇ ਉਸ ਦੇ ਰਿਸ਼ੀਕੇਸ਼ ਆਸ਼ਰਮ ਵਿੱਚ ਪਹੁੰਚ ਗਈ। ਆਸ਼ਰਮ ਦੇ ਕਰਮਚਾਰੀਆਂ ਨੇ ਮੈਨੂੰ ਕਿਹਾ; ਕਿ ਇਹ ਪੈਸੇ ਦਫ਼ਤਰ ਵਿੱਚ ਜਮ੍ਹਾ ਕਰਵਾ ਦਿਉ।"

ਉਹ ਆਸ਼ਰਮ ਵਿੱਚ 10 ਮਹੀਨੇ ਰਹੀ। ਇਕ ਦਿਨ ਮਹੇਸ਼ ਯੋਗੀ ਨੇ 'ਧਿਆਨ' ਲਾਉਣ ਵੇਲੇ, ਉਸ ਦੇ ਜਿਸਮ ਨੂੰ, ਤੀਖਣਤਾ ਨਾਲ ਪਲੋਸਣਾ ਸ਼ੁਰੂ ਕਰ ਦਿੱਤਾ। ਉਸ ਨੇ ਮਹੇਸ਼ ਯੋਗੀ ਦੇ ਮੀਆ ਫਰੋ ਨਾਂ ਦੀ ਐਕਟਰੈੱਸ ਉੱਪਰ ਹਮਲੇ ਬਾਰੇ ਸੁਣਿਆ ਸੀ, ਪਰ ਮਨਘੜਤ ਗੱਲ ਸਮਝ ਕੇ ਉਸ ਨੇ ਇਸ ਨੂੰ ਨਾ ਗੌਲਿਆ। ਉਰਸੂਲਾ ਨੇ ਮਹੇਸ਼ ਯੋਗੀ ਦੀਆ ਇੰਨਾਂ ਲੁਕਵੀਆਂ ਹਿਰਸੀ ਛੇੜਖਾਨੀਆਂ ਦਾ ਵਿਰੋਧ ਕੀਤਾ ਇਸਤੇ ਉਸਨੂੰ ਆਸ਼ਰਮ ਚੋਂ ਪ੍ਰਰ੍ਹਾਂ ਵਗਾਹ ਮਾਰਿਆ ਗਿਆ। ਉਸ ਦੇ ਜਮ੍ਹਾਂ ਕਰਾਏ ਪੈਸੇ ਜ਼ਬਤ ਕਰ ਲਏ ਗਏ। ਉਸ ਨੇ ਤਲਖੀ ਨਾਲ ਯਾਦ ਕਰਦਿਆਂ ਦੱਸਿਆ ਕ਼ਿ ਉਸ ਦਾ ਪੈਸਾ 10 ਮਹੀਨਿਆਂ ਦੇ ਆਸ਼ਰਮ ਵਿੱਚ ਕਿਆਮ ਦੇ ਖਾਤੇ ਵਿੱਚ ਪੂਰਾ ਕਰ ਲਿੰਆ ਗਿਆ।

ਬਾਅਦ ਵਿੱਚ ਉਰਸੂਲਾ ਨੂੰ ਜਦੋਂ ਪਤਾ ਲੱਗਿਆ ਕਿ਼ ਮਹੇਸ਼ ਯੋਗੀ ਬਰੇਮਨ ਵਿੱਚ ਆਵਦਾ ਆਸ਼ਰਮ ਖੋਲਣ ਜਾ ਰਿਹਾ ਹੈ, ਤਾਂ ਉਸਨੇ ਉਸ ਦੇ ਖਿਲਾਫ ਮੁਹਿੰਮ ਵਿੱਢ ਲਈ ਅਤੇ ਉਸਦੀ ਆਮਦ ਤੇ ਰੋਕ ਲਾਉਣ ਲਈ ਉਸਨੇ ਕਈ ਅਖਬਾਰਾਂ ਨੂੰ ਲਿਖਿਆ। ਪ੍ਰੰਤੂ ਇਸ ਦਾ ਕੋਈ ਸਿੱਟਾ ਨਹੀਂ ਨਿਕਲਿਆ। ਮਹੇਸ਼ ਯੋਗੀ ਆਖਰ. ਇਕ ਰੱਬ ਦਾ ਬੰਦਾ ਹੈ ਅਤੇ ਇਸ ਤੋਂ ਵੀ ਵੱਧ ਵਿਸ਼ੇਸ਼ ਕਿਸਮ ਦਾ ਦੇਵਪੁਰਸ਼।

ਮਹੂਮ ਡਾ. ਕੇ. ਐਮ. ਪਾਨੀਕਰ ਅਨੁਸਾਰ, "ਇਤਿਹਾਸ ਦੇ ਕਿਸੇ ਵੀ ਸਮੇਂ ਵਿੱਚ, ਭਾਰਤ ਵਿੱਚ ਲਗਭਗ 500 'ਦੇਵਤੇ' ਰਹਿੰਦੇ ਰਹੇ ਹਨ। ਪਰ ਅੱਜ ਕੱਲ ਇੰਨ੍ਹਾਂ ਨਾਲ ਇਕ ਸਿੰਫਰ ਹੋਰ ਜੋੜੀ ਜਾ ਸਕਦੀ ਹੈ। ਇੰਨ੍ਹਾਂ ਵਿੱਚ ਦਰਜਨ ਕੁ ਅਜੇਹੇ ਹਨ ਜਿੰਨ੍ਹਾਂ ਦਾ ਸਾਮਰਾਜ ਬੰਗਾਲ ਦੀ ਖਾੜੀ ਤੋਂ ਲੈ ਕੇ ਅਤੇ ਹਿੰਦ ਮਹਾਂਸਾਗਰ ਤੇ ਅਗਾਂਹ ਐਟਲਾਂਟਾਂ ਦੀਆਂ ਦੋਨ੍ਹਾਂ ਬਾਹੀਆਂ ਤੱਕ ਫੈਲਿਆ ਹੋਇਆ ਹੈ।

ਸਵਾਮੀ ਧਰੇਂਦਰ ਬ੍ਰਹਮਚਾਰੀ, ਭਗਵਾਨ ਸ੍ਰੀ ਰਜਨੀਸ਼ ਅਤੇ ਮਹੇਸ਼ ਯੋਗੀ ਵਰਗੇ ਦੇਵਪੁਰਸ਼ਾਂ ਦਾ ਅਸਚਰਜਮਈ ਉਭਾਰ ਸਾਡੇ ਸਮਿਆਂ ਦਾ ਮਨੋ-ਸਮਾਜੀ-ਸਿਆਸੀ ਬੈਰੋਮੀਟਰ ਹੈ। 1973 ਵਿੱਚ ਮੁੰਬਈ ਵੁੱਡਲੈਂਡ ਅਪਾਰਟਮੈਂਟ ਵਿੱਚ 7 ਚੇਲਿਆਂ ਨਾਲ ਸ਼ੁਰੂ ਕਰਕੇ, ਰਜਨੀਸ਼ ਦੁਆਲੇ ਟਾਟਾ ਅਤੇ ਬਿਰਲਾ ਦੀ ਜਾਇਦਾਦ ਜਿੰਨੀ ਜਾਇਦਾਦ ਇੱਕਠੀ ਹੋ ਗਈ । ਇਕ ਕਾਮਯਾਬ ਵਪਾਰੀ ਬਣਨ ਵਾਸਤੇ ਬੰਦੇ ਨੂੰ ਲਾਇਸੈਂਸ ਦੀ ਜ਼ਰੂਰਤ ਹੁੰਦੀ ਹੈ ਇਸ ਤੋਂ ਬਿਨ੍ਹਾਂ ਬੈਂਕਾਂ ਦੇ ਕਰਜੇ, ਅਫ਼ਸਰਾਂ ਦੀਆਂ ਮਿੰਨਤਾਂ ਅਤੇ ਦਿ਼ਲ ਦੇ ਦੌਰਿਆਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਪ੍ਰੰਤੂ ਰੱਬ ਦਾ ਧੰਦਾ ਟੈਕਸ ਰਹਿਤ, ਉਤਰਾਅ ਚੜ੍ਹਾਅ ਰਹਿਤ ਗੱਫਾ ਹੈ ਜੇ ਇਸ ਨੂੰ, ਚਤੁਰਾਈ ਨਾਲ, ਧਰਮ ਦੇ ਬੁਰਕੇ ਹੇਠ ਕੀਤਾ ਜਾਵੇ। ਇਹ ਵਿਹਲਿਆਂ ਅਤੇ ਬੇਰੁਜ਼ਗਾਰਾਂ ਲਈ ਖਿੱਚਪਾਊ ਪੇਸ਼ਾ ਹੈ।

ਮੋਟੇ ਅੰਦਾਜ਼ੇ ਮੁਤਾਬਿਕ, ਭਾਰ਼ਤ ਵਿੱਚ 'ਰੱਬ ਸਨਅਤ' ਦਾ ਮੁੱਲ 800 ਕਰੋੜ ਰੁਪਏ ਦੇ ਲਗਭੱਗ ਹੋਵੇਗਾ। ਜਿਹੜਾ 98 ਪ੍ਰਤੀਸ਼ਤ ਤੱਕ ਟੈਕਸ ਰਹਿਤ ਹੈ। ਇਸ ਵਿੱਚ ਲਗਭਗ 7 ਲੱਖ ਬੰਦੇ, ਸਿੱਧੇ ਜਾਂ ਅਸਿੱਧੇ ਤੌਰ ਤੇ ਲੱਗੇ ਹੋਏ ਹਨ, ਜੋ ਪਿੱਛਲੱਗ ਪੈਰੋਕਾਰਾਂ ਦੀਆਂ ਜੇਬਾਂ ਚੋਂ 75 ਕਰੋੜ ਰੁਪਈਆ ਸਾਲਾਨਾ ਬਟੋਰ ਲੈਂਦੇ ਹਨ। ਦੇਸੀ ਦੇਵ ਪੁਰਸ਼ 30 ਤੋਂ 100 ਕਰੋੜ ਤੱਕ ਬਦੇਸੀ ਮੁਦਰਾ ਸਲਾਨਾ ਇੱਕਤਰ ਕਰਦੇ ਹਨ ਜਿਸ ਵਿੱਚ ਰਜ਼ਨੀਸ਼ ਅਤੇ ਮਹੇਸ਼ ਯੋਗੀ ਵਰਗਿਆਂ ਦਾ ਸ਼ੁਮਾਰ ਹੁੰਦਾ ਹੈ। ਭਾਰਤੀ ਦੇਵ ਪੁਰਸ਼ਾਂ ਦੀ ਬਦੇਸਾਂ ਵਿਚ ਲਗਭਗ 10,000 ਕਰੋੜ ਦੀ ਜਾਇਦਾਦ ਹੈ।

ਭਾਰਤ ਵਰਗੇ ਮੁਲਕ ਵਿੱਚ, ਜਿੱਥੇ ਤਿਜੋਰੀ ਖੋਲ੍ਹਣ ਤੋਂ ਲੈ ਕੇ ਸਫਰ 'ਤੇ ਠਿੱਲਣ ਵੇਲੇ ਤੱਕ ਅਤੇ ਦਫਤਰ ਦਾ ਕਾਰਜ ਭਾਰ ਸੰਭਾਲਣ ਤੱਕ, ਪਰਾਕੁਦਰਤੀ ਸ਼ਕਤੀਆਂ ਦਾ ਆਸ਼ੀਰਵਾਦ ਲਿਆ ਜਾਂਦਾ ਹੋਵੇ, ਪਿਛਲੱਗ ਅਤੇ ਸਿੱਧੜ ਬੰਦਿਆਂ ਦੀ ਕੋਈ ਘਾਟ

ਨਹੀਂ। ਪੱਛਮ ਦੇ ਪੂੰਜੀਵਾਦੀ ਨਿਜ਼ਾਮ ਦੇ ਬੱਚੇ, ਜੋ ਭੁੱਖ ਤੋਂ ਨਹੀਂ, ਬਲਕਿ ਬੋਰਡਮ ਦੇ ਮਾਰੇ ਹੋਏ ਹੁੰਦੇ ਹਨ, ਜਿੰਨ੍ਹਾਂ ਦੀਆਂ ਝੁਲਸੀਆਂ ਹੋਈਆਂ ਆਤਮਾਵਾਂ ਅਤੇ ਖਿੰਡੀਆਂ ਹੋਈਆਂ ਮਾਨਸਿਕਤਾਵਾਂ ਸ਼ਾਂਤੀ ਭਾਲਦੀਆਂ ਹਨ, ਜੋ ਨਾ ਤਾਂ ਆਧੁਨਿਕ ਤਕਨੀਕ ਅਤੇ ਨਾ ਹੀ ਸਨਾਤਨੀ ਧਰਮ ਦੇ ਸਕਦੇ ਹਨ, ਅਜਿਹੇ ਨਿਰਾਸ਼ ਯੁਵਕ, ਦੇਵਪੁਰਸ਼ਾਂ ਦੀ ਹਿਰਸ ਦਾ ਖਾਜਾ ਬਣਦੇ ਹਨ।

ਸਪਸ਼ਟ ਤੌਰ ਤੇ ਹਿੰਦੂ ਧਰਮ ਵਿੱਚ ਅਜੇਹਾ ਕੁਝ ਹੈ, ਜੋ ਗੁਰੂ ਵੱਲ ਖਿੱਚਦਾ ਹੈ। ਹਿੰਦੂ ਫਲਸਫਾ ਅਜੇਹੇ ਕਦਰ ਪ੍ਰਬੰਧ ਦਾ ਪ੍ਰਚਾਰ ਕਰਦਾ ਹੈ ਜੋ ਸਾਰੇ ਹਿੰਦੂਆਂ ਉਪਰ ਧਰਮ, ਅਰਥ, ਕਾਮ ਅਤੇ ਅੰਤ ਵਿਚ ਮੋਕਸ਼ ਦੀ ਪ੍ਰਾਪਤੀ ਲਈ ਜ਼ਿੰਮੇਵਾਰੀ ਸਿੱਟਦਾ ਹੈ। ਇਹੀ ਸਾਰੀ ਗੱਲ ਦੀ ਚੂਲ ਹੈ।

ਪਹਿਲੇ ਤਿੰਨਾਂ ਵਿੱਚ ਕਰਮਕਾਂਡਾਂ ਦਾ ਖਿਲਾਰਾ ਹੈ। ਜਦੋਂ ਕਿ ਮੋਕਸ਼ ਵਿੱਚ ਰਾਹ ਦਰਸਾਵੇ ਜਾਂ ਗੁਰੂ ਦੀ ਲੋੜ ਹੈ, ਤਾਂ ਜੋ ਮੁਕਤੀ ਪ੍ਰਾਪਤ ਕੀਤੀ ਜਾ ਸਕੇ। ਮੁਕਤੀ ਪ੍ਰਾਪਤ ਕਰਨ ਲਈ ਤੀਜੀ ਧਿਰ ਦੀ ਮਦਦ ਦੀ ਲੋੜ, ਭਾਰਤੀ ਚੀਜ਼ਾਂ ਅਤੇ ਅਸਾਧਾਰਣ ਕਿਸਮ ਦੀ ਲਾਈਲੱਗਤਾ ਅਜੇਹੇ ਘਟਕ ਹਨ, ਜਿਨ੍ਹਾਂ ਨੇ ਪਰਾ-ਰਾਸ਼ਟਰੀ ਗੁਰੂਆਂ ਦੇ ਵੱਗ ਪੈਦਾ ਕੀਤੇ ਹਨ।

ਸੁਵਾਮੀ ਧਰੇਂਦਰਾ ਬ੍ਰਹਮਚਾਰੀ ਵਾਂਗ, ਹੋਰ ਕੋਈ ਵੀ ਦੇਵਪੁਰਸ਼, ਧਰਮ, ਸਿਆਸਤ ਅਤੇ ਵਪਾਰ ਨੂੰ ਇਕੱਠਾ ਕਰਨ ਵਿੱਚ ਕਾਮਯਾਬ ਨਹੀਂ ਹੋਇਆ। ਸਿਆਸੀ ਬੰਦਿਆਂ ਨਾਲ ਉਸ ਦੇ ਸੰਬੰਧਾਂ ਦੀ ਲੰਮੀ ਸੂਚੀ ਸੀ। ਯੋਗਾ ਦੇ ਪਰਦੇ ਹੇਠ ਉਸ ਦਾ ਵਪਾਰ 1960 ਤੋਂ ਸ਼ੁਰੂ ਹੋਇਆ ਅਤੇ ਧੜਵੈਲ ਸਿਆਸੀ ਬੰਦੇ ਉਸ ਦੇ ਚੇਲੇ ਬਣੇ।

1962-63 ਵਿੱਚ, ਨਵੀਂ ਦਿੱਲੀ ਦੀ ਡੀਫੈਂਸ ਕਲੋਨੀ 'ਚ ਕਿਰਾਏ ਦੇ ਮਕਾਨ 'ਚ ਧਰੇਂਦਰ ਨੇ ਯੋਗਾ ਦੀਆਂ ਕਲਾਸਾਂ ਸ਼ੁਰੂ ਕੀਤੀਆਂ ਅਤੇ 1968 ਵਿੱਚ, ਅਸ਼ੋਕਾ ਰੋਡ ਉਤੇ 1.68 ਏਕੜ ਦਾ ਪਲਾਟ, 50000 ਰੁਪੈ ਦੀ ਮਾਮੂਲੀ ਕੀਮਤ ਤੇ ਖਰੀਦਿਆ। ਧਨ ਅਤੇ ਸਤ੍ਹਾ ਦੇ ਥਾਪੜੇ ਨੂੰ ਪ੍ਰਾਪਤ ਕਰਨ ਦੀ ਉਸ ਦੀ ਇੱਛਾ ਬੇਰੋਕ ਰਹੀ। ਇਸੇ ਸੜਕ ਤੇ ਉਸ ਨੇ 1981 ਵਿੱਚ 3.3 ਏਕੜ ਹੋਰ ਜ਼ਮੀਨ ਖਰੀਦੀ। ਸਰਸਵਤੀ ਨਾਂ ਦੀ ਇਕ ਔਰਤ ਨੇ, ਧਰੇਂਦਰ ਦੇ ਵਿਰੁੱਧ, ਉਸ ਦੀ ਜ਼ਮੀਨ ਨੂੰ ਜਬਦਸਤੀ ਹਥਿਆਉਣ ਦਾ ਦੋਸ਼ ਲਾਇਆ। 1969 ਵਿੱਚ; ਗੈਰਕਾਨੂੰਨੀ ਤੌਰ ਤੇ ਉਸਨੇ, ਦਿੱਲੀ ਵਿਕਾਸ ਅਥਾਰਟੀ ਦੇ ਦਰਜਨਾਂ ਕਮਰਿਆਂ ਨੂੰ ਯੋਗਾ ਦੀਆਂ ਕਲਾਸਾਂ ਵਿੱਚ ਤਬਦੀਲ ਕੀਤਾ।

ਜਦੋਂ ਵੀ. ਕੇ. ਅਹੂਜਾ ਨੇ ਉਸਦੇ ਖਿਲਾਫ ਵਿਭਚਾਰ ਦਾ ਦੋਸ਼ ਲਾਕੇ ਮੁਕੱਦਮਾ ਦਾਇਰ ਕੀਤਾ ਤਾਂ ਸੀ.ਬੀ.ਆਈ. ਨੂੰ ਅਜੇਹੇ ਸਬੂਤ ਲੱਭੇ ਕਿ ਧਰੇਂਦਰ ਨੇ ਅਮਰੀਕਾ ਤੋਂ ਜਹਾਜ ਅਤੇ ਜਰਮਨ ਤੋਂ ਮਰਸੀਡੀਜ਼ ਕਾਰਾਂ ਖਰੀਦਣ ਲਈ ਡਾਲਰਾਂ ਦੇ ਰੂਪ ਵਿਚ ਭੁਗਤਾਨ ਕੀਤਾ ਸੀ। ਸੋਸ਼ਲਿਸਟ ਪਾਰਟੀ ਦੇ ਹਰੀਕੇਸ਼ ਬਹਾਦੁਰ ਅਨੁਸਾਰ ਧਰੇਂਦਰ ਦਾ ਨਾਂ ਸੌ ਕਰੋੜ ਦੇ ਘੁਟਾਲੇ ਵਿੱਚ ਆਉਂਦਾ ਹੈ, ਪਰ ਪ੍ਰਧਾਨ ਮੰਤਰੀ ਦੇ ਦਫਤਰ ਚੋਂ ਇਸ ਦਾ ਕੋਈ ਖੰਡਨ ਨਹੀਂ ਸੀ ਆਇਆ।"

ਛੇਕੜਲਾ ਢੋਂਗੀ ਜੋ ਦੇਵਪੁਰਸ਼ਾਂ ਦੀ ਗੱਡੀ 'ਚ ਸਵਾਰ ਹੋਇਆ ਹੈ, ਉਹ ਡਾ. ਰਮੇਸ਼ ਪਰਮਾਹੰਸ, ਜੋ ਆਪਣੇ ਆਪ ਨੂੰ ਤਾਂਤਰਾ ਫਾਉਂਡੇਸ਼ਨ ਦਾ ਦੂਤ ਘੋਸ਼ਤ ਕਰਦਾ ਹੈ। ਡਾ. ਪਰਮਹੰਸ ਨਵੀਂ ਦਿੱਲੀ ਦੇ ਨੀਤੀਵੇਤਾਵਾਂ ਦੀ ਮਦਦ ਨਾਲ, ਰਾਜਧਾਨੀ ਵਿਚ 50 ਮੰਜ਼ਿਲੀ ਇਮਾਰਤ ਬਨਾਉਣੀ ਚਾਹੁੰਦਾ ਹੈ ਜੋ 'ਮਹਾਂਸ਼ਕਤੀ' ਦਾ ਸਾਕਾਰ ਰੂਪ ਹੋਵੇਗੀ। ਉਸ ਦੇ ਅਨੁਸਾਰ ਇਸ ਦੇ ਨਿਰਮਾਣ ਉਪਰੰਤ, ਭਾਰਤ ਦੀ ਗਰੀਬੀ ਦਸ ਸਾਲਾਂ ਦੇ ਵਿੱਚ ਖਤਮ ਹੋ ਜਾਵੇਗੀ। ਇਸ ਦੀ ਉਸਾਰੀ ਤਿੱਬਤ ਦੇ '2000 ਸਾਲ ਦੀ ਉਮਰ ਦੇ ਗੁਰੂ' ਦੀ ਦੇਖਰੇਖ ਵਿੱਚ ਹੋਵੇਗੀ, ਜੋ ਸਾਹ ਲੈਣ ਦੇ ਅਦੂਭੁੱਤ ਢੰਗ ਨਾਲ ਦੁਨੀਆਂ ਦੀਆਂ ਸਾਰੀਆਂ ਸਮੱਸਿਆਵਾਂ ਹੱਲ ਕਰਨ ਦਾ ਦਾਅਵਾ ਕਰਦਾ ਹੈ।

ਬਹੁਤ ਵੱਡਾ ਵਪਾਰੀ ਮਨ ਰੱਖਣ ਦੇ ਨਾਲ ਨਾਲ ਦੇਵਪੁਰਸ਼ ਕਮਾਲ ਦਾ ਕਾਮੁਕ ਝੱਸ ਵੀ ਪ੍ਰਦਰਸ਼ਿਤ ਕਰਦੇ ਹਨ। ਬੇਲਗ਼ਾਮ ਜਿਨਸੀ ਸਬੰਧ ਜੋ ਰਜਨੀਸ਼ ਫਲਸਫੇ ਦਾ ਮੂਲ ਸਨ ਤਾਂ ਸਤਿਆ ਸਾਈਂਬਾਬਾ ਦੀ ਕਥਿਤ ਮੁੰਡੇਬਾਜ਼ੀ ਵੀ ਜੱਗ ਜ਼ਾਹਿਰ ਹੈ। ਸਾਈਂ ਬਾਬੇ ਦੇ ਇਕ ਚੇਲੇ ਟਾਲ ਬਰੁੱਕ ਨੇ ਆਪਣੀ ਕਿਤਾਬ 'ਰਾਤ ਦਾ ਅਵਤਾਰ-ਸਾਈਂ ਬਾਬਾਂ ਦਾ ਲੁਕਿਆ ਪਾਸਾ' ਵਿੱਚ ਲਿਖਿਆ ਹੈ ਕਿ ਸਾਈਂ ਬਾਬਾ ਨਾ ਮਰਦ ਹੈ ਅਤੇ ਨਾ ਹੀ ਔਰਤ'

ਅੰਤ ਵਿੱਚ ਖੁਸ਼ਵੰਤ ਸਿੰਘ ਪੱਤਰਕਾਰ ਨਾਲ ਇੱਕ ਅਮਰੀਕੀ ਦੀ ਗੱਲਬਾਤ ਦਾ ਵੇਰਵਾ ਦੇਣਾ ਕੁਥਾਂ ਨਹੀਂ ਹੋਵੇਗਾ ਖੁਸ਼ਵੰਤ ਸਿੰਘ: "ਤੁਸੀਂ ਸਾਡੇ ਸਾਰੇ ਧਰਮ ਲੈ ਲਓ ਅਤੇ ਆਵਦੇ ਸਾਰੇ ਡਾਲਰ ਸਾਨੂੰ ਦੇ ਦਿਓ।"

ਅਮਰੀਕਨ ਮੁਸਕਰਾਉਂਦਾ ਹੋਇਆ ਕਹਿੰਦਾ ਹੈ: "ਪਦਾਰਥਵਾਦ ਦੇ ਸਾਰੇ ਪੜਾਅ ਅਸੀਂ ਦੇਖ ਲਏ ਹਨ। ਤੁਸੀਂ ਇਹ ਮੈਥੋਂ ਲੈ ਲਓ, ਇਨ੍ਹਾਂ ਵਿੱਚ ਕੁਝ ਨਹੀਂ।"

ਖੁਸ਼ਵੰਤ ਸਿੰਘ : ਮੇਰੇ ਮਿੱਤਰ, ਭਾਰਤੀਆਂ ਨੇ ਹਰ ਕਿਸਮ ਦੇ ਅਧਿਆਤਮਵਾਦ ਨੂੰ ਦੇਖ ਲਿਆ ਹੈ, ਤੁਸੀਂ ਇਹ ਮੈਥੋਂ ਲੈ ਲਓ, ਇਸ ਵਿੱਚ ਕੁਝ ਨਹੀਂ ਪਿਆ।"

*ਅਨੁਵਾਦਕ : ਅ. ਗੌਂਦਾਰਾ*

ਮਿੰਨੀ ਕਹਾਣੀ

## ਅੰਧ ਵਿਸ਼ਵਾਸ਼

ਸਰੋਜ ਦੀ ਸੱਸ ਕਈ ਹਫਤਿਆਂ ਤੋਂ ਜੋੜਾਂ ਦੇ ਦਰਦ ਤੋਂ ਪੀੜਤ ਸੀ। ਉਸ ਦੀ ਸੱਸ ਸਮਝਦੀ ਸੀ ਕਿ ਮੜ੍ਹੀ ਵਾਲੇ ਬਾਬੇ ਦਾ ਟੂਣਾ ਹੀ ਉਸ ਨੂੰ ਰਾਜ਼ੀ ਕਰ ਸਕਦਾ ਹੈ। ਪਰ ਸਰੋਜ ਪੜ੍ਹੀ ਲਿਖੀ ਸੀ ਅਤੇ ਉਸਨੇ ਆਪਣੀ ਸੱਸ ਨੂੰ ਅਜਿਹੇ ਅੰਧ ਵਿਸ਼ਵਾਸ਼ ਤੋਂ ਰੋਕ ਦਿਤਾ।

ਇੱਕ ਦਿਨ ਸਰੋਜ ਦੇ ਲੜਕੇ ਦੇ ਢਿੱਡ ਵਿੱਚ ਪੀੜ ਹੋਣ ਲੱਗੀ। ਉਹ ਪਿੰਡ ਵਿੱਚ ਆਏ ਡੇਰੇ ਵਾਲੇ ਸੰਤ ਦਾ ਅਸ਼ੀਰਵਾਦ ਦਿਵਾਉਣ ਲਈ ਆਪਣੇ ਲੜਕੇ ਨੂੰ ਸੰਤ ਕੋਲ ਲੈ ਗਈ। ਸੱਸ ਹੈਰਾਨੀ ਨਾਲ ਵੇਖ ਰਹੀ ਹੈ।

*ਬਲਵਿੰਦਰ 'ਕੌਸ਼ਲ' ਕੋਟਕਪੂਰਾ।*

●●●●●●●●●●



*ਤਰਕਸ਼ੀਲ ਲਹਿਰ ਨਾਲ ਹੱਡੀ ਹੰਢਾਏ ਪਲਾਂ ਦੀ ਦਾਸਤਾਨ-4*

# ਦਹਿਸ਼ਤ ਦੇ ਦਿਨਾਂ ਵਿੱਚ......

*ਰਾਮ ਸਵਰਨ*

ਪੰਜਾਬ ਦੇ ਲੋਕਾਂ ਨੇ 10-12 ਸਾਲ ਹੁਕਮਰਾਨਾਂ ਦੀਆਂ ਕੁਟਲਨੀਤੀਆਂ ਤੇ ਆਪਣੇ ਸੁਆਰਥੀ ਕਾਰਜਾਂ ਲਈ ਧਰਮ ਦੇ ਨਾਂ ਤੇ ਪੈਦਾ ਕੀਤੇ ਮਸਲਿਆਂ ਦਾ ਸੰਤਾਪ ਭੋਗਿਆ ਹੈ। ਦਹਿਸ਼ਤ ਦੇ ਉਸ ਕਾਲੇ ਦੌਰ ਵਿੱਚ ਜਿੰਦਗੀ ਅਪਾਹਜ ਹੋ ਗਈ ਜਾਪਦੀ ਸੀ। ਪਿੰਡਾਂ ਦੀਆਂ ਸੱਥਾਂ ਤੇ ਸ਼ਹਿਰਾਂ ਦੇ ਬਾਜ਼ਾਰਾਂ ਦੀ ਰੌਣਕ ਕਿਧਰੇ ਉੱਡ ਪੁੱਡ ਗਈ ਸੀ। ਦਿਨ ਦਿਹਾੜੇ ਵੀ ਬੱਸਾਂ ਗੱਡੀਆਂ ਵਿੱਚ ਸਫਰ ਕਰਨਾ ਖਤਰੇ ਤੋਂ ਖਾਲੀ ਨਹੀਂ ਸੀ। ਸਰਕਾਰੀ ਦਫ਼ਤਰਾਂ, ਸਕੂਲਾਂ, ਅਦਾਰਿਆਂ ਵਿੱਚ ਦਹਿਸ਼ਤਗਰਦਾਂ ਦੇ ਫ਼ਰਮਾਨ ਲਾਗੂ ਸਨ ਇੱਥੋਂ ਤੱਕ ਕਿ ਦੂਰਦਰਸ਼ਨ ਵਰਗੇ ਸਰਕਾਰੀ ਪ੍ਰਸਾਰ ਮਾਧਿਅਮ ਵੀ ਦਹਿਸ਼ਤ ਦੇ ਸਾਏ ਹੇਠ ਉਹਨਾਂ ਦੇ ਫਰਮਾਨਾਂ ਨੂੰ ਮੂੰਹ ਮਾਰਨ ਲੱਗ ਪਏ ਸਨ। ਕਲਮਾਂ ਖਾਮੋਸ਼ ਸਨ। ਸਿਦਕ ਦਿਲੀ ਤੇ ਅਣਖ ਨਾਲ ਬੋਲਣ ਚੱਲਣ ਵਾਲੀਆਂ ਕਲਮਾਂ ਨੂੰ ਦਹਿਸ਼ਤ ਦੀ ਦੋਹਰੀ ਮਾਰ ਝੱਲਣੀ ਪੈ ਰਹੀ ਸੀ। ਯੁੱਗ ਕਵੀ ਪਾਸ਼ ਵਰਗੇ ਕਈ ਇਨਕਲਾਬੀ ਸ਼ਾਇਰ ਇਸੇ ਦੌਰ ਵਿੱਚ ਕੁਰਬਾਨ ਹੋਏ। ਸੱਚ ਦੀ ਆਵਾਜ਼ ਨੂੰ ਬੁਲੰਦ ਕਰਦੇ ਅਨੇਕਾਂ ਬੁੱਧੀਜੀਵੀ, ਪੱਤਰਕਾਰ, ਪੰਜਾਬੀ ਪਿਆਰੇ ਤੇ ਇਨਕਲਾਬੀ ਘੁਲਾਟੀਏ ਕਾਲੀਆਂ ਤਾਕਤਾਂ ਵੱਲੋਂ ਸ਼ਹੀਦ ਕੀਤੇ ਗਏ। ਅਜਿਹੇ ਸਮਿਆਂ ਵਿੱਚ ਪੰਜਾਬ ਦੀ ਤਰਕਸ਼ੀਲ ਲਹਿਰ ਆਪਣੇ ਮੁੱਢਲੇ ਦੌਰ ਵਿੱਚ ਸੀ।

ਦਹਿਸ਼ਤ ਦੇ ਉਸ ਦੌਰ ਵਿੱਚ ਧਰਮ ਦੇ ਨਾਂ ਤੇ ਦੁਹਾਈ ਦੇਣ, ਚਿੱਟੇ/ਭਗਵੇਂ ਕੱਪੜੇ ਪਹਿਨ ਕੇ ਦਿਨ ਰਾਤ ਸਵਰਗਾਂ ਨਰਕਾਂ ਦਾ ਪਾਠ ਪੜਾਉਣ ਵਾਲੇ ਸੰਤ ਬਾਬੇ ਕਿਧਰੇ ਲੁਕ ਛਿਪ ਗਏ ਸਨ। ਅੰਧਵਿਸ਼ਵਾਸਾਂ ਦਾ ਵਪਾਰ ਕਰਨ ਵਾਲੇ ਜ਼ਿਆਦਾਤਰ ਸਾਧ ਸਿਆਣਿਆਂ, ਜੋਤਸ਼ੀਆਂ, ਤਾਂਤਰਿਕਾਂ ਤੇ ਅਖੌਤੀ ਬਾਬਿਆਂ ਨੇ ਗੋਲੀ ਤੋਂ ਡਰਦਿਆਂ ਆਪਣੇ ਧੰਦੇ ਤੋਂ ਤੋਬਾ ਕਰ ਲਈ ਸੀ। ਜਿਹੜੇ ਕਰਦੇ ਸਨ ਉਹ ਲੁਕ ਛਿਪ ਕੇ ਸਮਾਂ ਲੰਘਾਉਂਦੇ ਸਨ। ਜੋਤਿਸ਼ੀਆਂ ਤਾਂਤਰਿਕਾਂ ਦੀਆਂ ਦੁਕਾਨਾਂ ਤੇ ਸਾਧ ਸਿਆਣਿਆਂ ਦੇ ਦਰਵਾਜਿਆਂ ਮੂਹਰੇ ਧੰਦਾ ਬੰਦ ਕਰਨ ਦੇ ਬੋਰਡ ਲਟਕ ਗਏ ਸਨ। ਅਜਿਹੇ ਸਮਿਆਂ ਵਿੱਚ ਵੀ ਤਰਕਸ਼ੀਲਾਂ ਦਾ ਪ੍ਰਚਾਰ ਜਾਰੀ ਸੀ। ਸਮੁੱਚੇ ਪੰਜਾਬ ਵਿੱਚ ਵੱਖ ਵੱਖ ਥਾਵਾਂ ਤੇ ਤਰਕਸ਼ੀਲ ਕਾਮੇ ਆਪੋ ਆਪਣੀ ਸਮੱਰਥਾ ਅਨੁਸਾਰ ਲਹਿਰ ਦੇ ਪਾਸਾਰ ਤੇ ਸਲਾਮਤੀ ਲਈ ਯਤਨਸ਼ੀਲ ਸਨ।

ਧਰਮ ਦੇ ਨਾਂ ਤੇ ਆਪਣੀਆਂ ਦੁਕਾਨਾਂ ਚਲਾਉਣ ਵਾਲੇ ਤਰਕਸ਼ੀਲ ਵਿਚਾਰਾਂ ਦੇ ਵਿਰੋਧੀ ਤੇ ਉਹਨਾਂ ਦੇ ਲਾਈਲੱਗ ਸ਼ਰਧਾਲੂ ਅਕਸਰ ਹੀ ਸਵਾਲ ਕਰਦੇ, "ਥੋਡਾ ਕੀ ਬਣੂ, ਹੁਣ ਤਰਕਸ਼ੀਲ ਵਾਲਿਓ ? ਚੇਲੇ ਬਾਬੇ ਤਾਂ ਆਪਣਾ ਕੰਮ ਬੰਦ ਕਰ ਗਏ, ਤੁਸੀਂ ਕਦੋਂ ਕਰੋਗੇ ? ਧਰਮ ਦੇ ਨਸ਼ੇ, ਮਾਹੌਲ ਤੇ ਡਰ ਦੇ ਪ੍ਰਭਾਵ ਵਿੱਚ ਅਜਿਹੇ ਲੋਕਾਂ ਨੇ ਸੋਚਣ ਸਮਝਣ ਦਾ ਕੰਮ ਤਿਆਗ ਦਿਤਾ ਸੀ।

ਇਸ ਦੌਰ ਵਿੱਚ ਘਟਨਾਵਾਂ ਤਾਂ ਰੋਜ ਹੀ ਵਾਪਰਦੀਆਂ ਸਨ। ਤਰਕਸ਼ੀਲ ਲਹਿਰ ਨਾਲ ਜੁੜੀਆਂ ਇੱਕਾ ਦੁੱਕਾ ਘਟਨਾਵਾਂ ਵੀ ਵਾਪਰੀਆਂ।

ਪਹਿਲੀ ਘਟਨਾ ਬਰਗਾੜੀ ਵਿਖੇ ਤਰਕਸ਼ੀਲ ਆਗੂ ਸ਼੍ਰੀ ਕ੍ਰਿਸ਼ਨ ਬਰਗਾੜੀ ਹੁਰਾਂ ਨਾਲ ਵਾਪਰੀ। ਬਰਗਾੜੀ ਲਹਿਰ ਦੀ ਸ਼ੁਰੂਆਤ ਤੋਂ ਹੀ ਸਰਗਰਮੀਆਂ ਦਾ ਕੇਂਦਰ ਰਿਹਾ ਹੈ। ਨਿਵੇਕਲੇ ਤੇ ਤਬਦੀਲੀ ਵਾਲੇ ਵਿਚਾਰ ਹਰ ਕਿਸ਼ੇ ਨੂੰ ਨਹੀਂ ਭਾਉਂਦੇ। ਇਸ ਲਈ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਨੀਵਾਂ ਵਿਖਾਉਣ ਤੇ ਗਲਤ ਸਿੱਧ ਕਰਨ ਲਈ ਮੌਕੇ ਦੀ ਤਾੜ ਵਿੱਚ ਹੀ ਰਹਿੰਦੇ ਹਨ। ਉਸ ਦੌਰ ਵਿਚ ਤਾਂ ਤਰਕਸ਼ੀਲਾਂ ਦੇ ਵਿਰੋਧੀਆਂ ਪਾਸ ਰੱਬ ਤੇ ਧਰਮ ਦਾ ਭਖਵਾਂ ਮਸਲਾ ਸੀ। 25 ਨਵੰਬਰ 1986 ਨੂੰ ਕ੍ਰਿਸ਼ਨ ਬਰਗਾੜੀ ਤੇ ਤੇਜਾ ਸਿੰਘ ਇੱਕ ਹੋਟਲ ਤੇ ਬੈਠੇ। ਉਥੇ ਬੈਠਿਆਂ ਹੀ ਚਰਚਾ ਚੱਲ ਪਈ। ਹੋਟਲ ਵਿੱਚ ਅਸ਼ਲੀਲ ਕਿਸਮ ਦੇ ਫਿਲਮੀ ਪੋਸਟਰ ਲੱਗੇ ਹੋਏ ਸਨ। ਤਰਕਸ਼ੀਲਾਂ ਨੇ ਉਹਨਾਂ ਪੋਸਟਰਾਂ ਨੂੰ ਇੱਕ ਕੰਨੀ ਤੋਂ ਫੜ੍ਹ ਕੇ ਫਾੜਦਿਆਂ ਹੋਟਲ ਦੇ ਮਾਲਕ ਨੂੰ ਜਨ ਹਿਤ ਲਈ ਅਜਿਹੇ ਪੋਸਟਰ ਨਾਂ ਲਗਾਉਣ ਲਈ ਆਖਿਆ। ਨਾਲ ਹੀ ਧਾਰਮਿਕ ਪੋਸਟਰ ਵੀ ਲੱਗੇ ਹੋਏ ਸਨ।

ਅਗਲੇ ਹੀ ਦਿਨ ਇਹ ਗੱਲ ਰਾਈ ਦਾ ਪਹਾੜ ਬਣ ਗਈ। ਅਖੇ ਤਰਕਸ਼ੀਲਾਂ ਨੇ ਹੋਟਲ ਵਿੱਚ ਲੱਗੀ ਬਾਬੇ ਨਾਨਕ ਦੀ ਤਸਵੀਰ ਪਾੜ ਦਿੱਤੀ। ਤਰਕਸ਼ੀਲਾਂ ਨੇ ਧਾਰਮਿਕ ਤਸਵੀਰਾਂ ਨੂੰ ਪਾੜ੍ਹਕੇ ਬਾਹਰ ਸੁੱਟ ਦਿੱਤਾ। ਲੋਕੀਂ ਮੂੰਹੋ ਮੂੰਹ ਚਰਚਾ ਕਰਨ ਲੱਗੇ। "ਤਰਕਸ਼ੀਲਾਂ ਨੇ ਇਹ ਕੰਮ ਕਰਕੇ ਚੰਗਾ ਨਹੀਂ ਕੀਤਾ। ਗੁਰੂਆਂ ਪੀਰਾਂ ਦੀਆਂ ਤਸਵੀਰਾਂ ਪਾੜਨ ਨੂੰ ਨਹੀਂ ਹੁੰਦੀਆਂ।"

"ਇਹ ਤਾਂ ਧਾਰਮਿਕ ਲੋਕਾਂ ਦੇ ਮਨਾਂ ਨੂੰ ਠੇਸ ਪਹੁੰਚਾਉਣ ਵਾਲੀ ਗੱਲ ਐ।" ਲੋਕੀਂ ਆਪਸ ਵਿੱਚ ਗੱਲਾਂ ਕਰਦੇ।

" ਭਲਾਂ ਸਾਨੂੰ ਬਾਬੇ ਨਾਨਕ ਦੀਆਂ ਤਸਵੀਰਾਂ ਪਾੜਨ ਦੀ ਕੀ ਲੋੜ ਹੈ। ਇਹ ਤਰਕਸੀਲਾਂ ਨੂੰ ਬਦਨਾਮ ਕਰਨ ਲਈ ਘੜੀ ਘੜਾਈ ਗੱਲ ਐ। ਅਸੀਂ ਤਾਂ ਅਸ਼ਲੀਲ ਫ਼ਿਲਮੀ ਪੋਸਟਰਾਂ ਨੂੰ ਪਾੜਿਆ ਸੀ। ਸਾਡਾ ਕੰਮ ਤਾਂ ਲੋਕਾਂ ਨੂੰ ਸੇਧ ਦੇਣਾ ਹੈ, ਲੋਕਾਂ ਦੇ ਮਨਾਂ ਨੂੰ ਠੇਸ ਪਹੁੰਚਾਉਣਾ ਨਹੀਂ। ਤਰਕਸ਼ੀਲ ਵਰਕਰ ਤੇ ਆਗੂ ਲੋਕਾਂ ਵਿੱਚ ਚਲਦੀ ਚਰਚਾ ਵਿੱਚ ਆਪਣਾ ਪੱਖ ਰਖਦਿਆਂ ਆਖਦੇ।

ਇਸ ਮਨੋ ਜੋੜੀ ਗੱਲ ਨੂੰ ਤਰਕਸ਼ੀਲ ਵਿਰੋਧੀਆਂ ਤੇ ਖਾਲਿਸਤਾਨੀਆਂ ਨੇ ਚੁੱਕ ਲਿਆ। "ਹੁਣ ਤਾਂ ਏਸ ਗੱਲ ਦਾ ਨਿਤਾਰਾ ਹੋ ਕੇ ਰਹੂ। ਅਸੀਂ ਆਪਣੇ ਧਰਮ ਦਾ ਅਪਮਾਨ ਨਹੀਂ ਸਹਿ ਸਕਦੇ।" ਉਹ ਆਖਦੇ।

ਮਸਲਾ ਦਿਨੋ ਦਿਨ ਪੇਚੀਦਾ ਹੁੰਦਾਂ ਗਿਆ। ਤਰਕਸ਼ੀਲ ਆਗੂ ਇਸ ਗੱਲੋਂ ਬੇਫਿਕਰ ਸਨ ਕਿ ਉਹ ਸੱਚੇ ਹਨ।

ਮਾਹੌਲ ਠੀਕ ਨਾ ਹੋਣ ਕਰਕੇ ਤੇ ਦਿਨੋ ਦਿਨ ਵਾਪਰਦੀਆਂ ਨਿੱਤ ਨਵੀਆਂ ਘਟਨਾਵਾਂ ਕਰਕੇ ਇਸ ਮਸਲੇ ਨੂੰ ਹੱਲ ਕਰਨ ਲਈ ਪਹਿਲਕਦਮੀ ਕੀਤੀ। ਉਹਨਾਂ ਮਿਲ ਬੈਠ ਕੇ ਸ਼ੰਕੇ ਦੂਰ ਕਰਨ ਦਾ ਸੁਝਾਅ ਦਿੱਤਾ ਪਰ ਦੂਸਰੀ ਧਿਰ ਤਰਕਸ਼ੀਲਾਂ ਦਾ ਵਿਰੋਧ ਕਰਨ ਲਈ ਬਜਿਦ ਸੀ।

"ਅਸੀਂ ਇਹ ਮਸਲਾ ਉਪਰ ਲੈ ਕੇ ਜਾਵਾਂਗੇ। ਫਿਰ ਪਤਾ ਲੱਗੂ ਕੌਣ ਸੱਚਾ ਹੈ। ਇੰਜ ਤਾਂ ਫਿਰ ਧਰਮ ਦੇ ਕੰਮ ਵਿੱਚ ਹਰ ਜਣਾ ਖਣਾ ਹੀ ਦਖਲ ਦੇਊ।" ਉਹ ਗੁੱਸੇ ਤੇ ਈਰਖਾ ਨਾਲ ਆਖਦੇ।

ਪਿੰਡ ਦੇ ਮੋਹਤਬਰ ਸੱਜਣਾਂ ਨੇ ਵਿੱਚ ਪੈ ਕੇ ਆਪਸ ਵਿੱਚ ਮਿਲ ਬੈਠ ਕੇ ਮਸਲਾ ਹੱਲ ਕਰਨ ਲਈ ਦੂਸਰੀ ਧਿਰ ਨੂੰ ਰਾਜੀ ਕੀਤਾ। ਬੈਠਕ ਵਿੱਚ ਤਰਕਸ਼ੀਲ ਆਗੂਆਂ ਨੇ ਆਪਣਾ ਪੱਖ ਸਪੱਸ਼ਟ ਕੀਤਾ," ਲੋਕਪੱਖੀ ਵਿਚਾਰਧਾਰਾ ਨਾਲ ਜੁੜੇ ਲੋਕ ਹਾਂ। ਸਾਡੇ ਕਿਸੇ ਨਾਲ ਵਿਚਾਰਾਂ ਦੇ ਮਤਭੇਦ ਜ਼ਰੂਰ ਹੋ ਸਕਦੇ ਹਨ ਪਰ ਜਾਤੀ ਤੌਰ ਤੇ ਕਿਸੇ ਦੇ ਖਿਲਾਫ ਨਹੀਂ। ਅਸੀਂ ਮਨੁੱਖਤਾ ਨੂੰ ਪਿਆਰ ਕਰਦੇ ਹਾਂ। ਤਸਵੀਰਾਂ ਪਾੜਨ ਵਾਲੀ ਗੱਲ ਬਿਲਕੁੱਲ ਝੂਠ ਹੈ। ਸਾਨੂੰ ਸਮਾਜ ਦੇ ਹਿਤਾਂ ਦਾ ਭਲੀ ਭਾਂਤ ਗਿਆਨ ਹੈ।"

"ਸਾਨੂੰ ਇਹ ਮਨਜੂਰ ਨਹੀਂ ਹੈ, ਅਸੀਂ ਇਹ ਮਸਲਾ ਖਾੜਕੂਆਂ ਨਾਲ ਵਿਚਾਰਾਂਗੇ। ਉਹ ਆਪ ਹੀ ਫੈਸਲਾ ਕਰਨਗੇ, ਕੀ ਕਾਰਵਾਈ ਕਰਨੀ ਹੈ।" ਮੀਟਿੰਗ ਵਿੱਚ ਹਾਜ਼ਰ ਇੱਕ ਗਰਮ ਦਲੀਆ ਉਠ ਕੇ ਕਹਿਣ ਲੱਗਾ।

"ਜੇਕਰ ਤੁਹਾਡਾ ਇਹੋ ਫੈਸਲਾ ਹੈ ਤਾਂ ਅਸੀਂ ਇਸ ਤਰ੍ਹਾਂ ਲੜਨਾ ਵੀ ਜਾਣਦੇ ਹਾਂ। ਸਾਨੂੰ ਇਹ ਗੱਲ ਚੰਗੀ ਤਰ੍ਹਾਂ ਪਤਾ ਹੈ ਕਿ ਆਪਣੀ ਰਾਖੀ ਕਿੰਜ ਕਰੀਦੀ ਐ। ਇਹ ਕੋਈ ਸਧਾਰਨ ਗੱਲ ਨਹੀਂ, ਤਰਕਸ਼ੀਲ ਲਹਿਰ ਨੂੰ ਚੁਣੌਤੀ ਦੇਣ ਦਾ ਸੁਆਲ ਹੈ।" ਬੈਠਕ ਵਿੱਚ ਤਰਕਸ਼ੀਲਾਂ ਦੇ ਸਮਰਥਨ 'ਚ ਗਿਆ ਇੱਕ ਇਨਕਲਾਬੀ ਘੁਲਾਟੀਆ ਬੋਲਿਆ।

ਬੈਠਕ ਵਿਚਲੀ ਗੱਲ ਇੱਥੇ ਹੀ ਨਿਬੜ ਗਈ। ਤਰਕਸ਼ੀਲ ਆਗੂ ਆਪਣੀ ਸੁਰੱਖਿਆ ਦਾ ਖਿਆਲ ਰੱਖਦੇ ਹੋਏ ਆਪਣੇ ਕੰਮ ਵਿੱਚ ਵਿਚਰਦੇ ਰਹੇ।

ਭਖਵੀਂ ਚਰਚਾ ਦਾ ਕਾਰਣ ਬਣੀ ਗੱਲ ਹੌਲੀ ਹੌਲੀ ਮੱਠੀ ਪੈ ਗਈ।

ਅਜਿਹੀ ਹੀ ਇਕ ਘਟਨਾ ਭਦੌੜ ਵਿਖੇ ਵਾਪਰੀ। ਭਦੌੜ ਇਕਾਈ ਦਾ ਤਰਕਸ਼ੀਲ ਲਹਿਰ ਲਈ ਇੱਕ ਵਿਸ਼ੇਸ਼ ਯੋਗਦਾਨ ਹੈ। ਇਹ ਘਟਨਾ ਉਸੇ ਦੌਰ ਦੀ ਹੈ। ਭਦੌੜ ਤੇ ਬਰਗਾੜੀ ਇਕਾਈਆਂ ਨੇ ਮਿਲ ਕੇ ਪਾਖੰਡੀਆਂ ਨੂੰ ਚਣੌਤੀ ਦੇਣ ਵਾਲਾ ਇੱਕ ਸਾਂਝਾ ਪੋਸਟਰ ਕੱਢਿਆ ਜਿਸ ਵਿੱਚ ਮੋਟੇ ਅੱਖਰਾਂ 'ਚ ਇਹ ਵੀ ਦਰਜ ਸੀ 'ਧਰਮ ਤੇ ਰੱਬ ਸ਼ੈਤਾਨ ਮਨਾਂ ਦੀ ਉਪਜ ਹਨ।' ਪੋਸਟਰ ਛਾਪ ਕੇ ਵੱਡੀ ਪੱਧਰ ਤੇ ਲਗਾਏ ਗਏ। ਭਦੌੜ ਦੀ ਸੱਥ ਵਿਚ ਇਹ ਪੋਸਟਰ ਧਾਰਮਿਕ ਜਨੂੰਨੀਆਂ ਦੀ ਨਜ਼ਰ ਵੀ ਚੜ੍ਹਿਆ। ਉਹਨਾਂ ਦਿਨਾਂ ਵਿੱਚ ਧਰਮ ਦੇ ਪ੍ਰਚਾਰ ਦਾ ਕੰਮ ਪੂਰੇ ਜੋਰ ਨਾਲ ਤਿਖੇ ਰੂਪ ਵਿਚ ਕੀਤਾ ਜਾਂਦਾ ਸੀ। ਪਿੰਡ ਵਿੱਚ ਹੋਏ ਇੱਕ ਸਮਾਗਮ ਵਿਚ ਇਸ ਪੋਸਟਰ ਨੂੰ ਚਰਚਾ ਦਾ ਵਿਸ਼ਾ ਬਣਾਕੇ ਤਰਕਸ਼ੀਲਾਂ ਖਿਲਾਫ ਪ੍ਰਚਾਰ ਕੀਤਾ ਗਿਆ। ਇਹ ਘਟਨਾ ਵੀ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣੀ ਪਰ ਤਰਕਸ਼ੀਲਾਂ ਨੇ ਆਪਣਾ ਕੰਮ ਜਾਰੀ ਰੱਖਿਆ। ਦਹਿਸ਼ਤ ਦੀ ਧੁੰਦ ਹਟੀ ਤਾਂ ਪੰਜਾਬ ਦੀ ਤਰਕਸ਼ੀਲ ਲਹਿਰ ਉਭਰ ਕੇ ਸਾਹਮਣੇ ਆਈ। ਆਪਣੇ ਲੋਕ ਪੱਖੀ ਕਾਰਜਾਂ ਤੇ ਸਰਗਰਮੀਆਂ ਸਦਕਾ ਲੋਕਾਂ ਵਿੱਚ ਆਪਣੀ ਥਾਂ ਬਣਾਈ।

ਉਸ ਦੌਰ ਦੀਆਂ ਦੋਵੇਂ ਘਟਨਾਵਾਂ ਇਹ ਸਿੱਧ ਕਰਦੀਆਂ ਹਨ ਕਿ ਸਿਦਕ ਤੇ ਲਗਨ ਨਾਲ ਹੀ ਲਹਿਰ ਦਾ ਵਿਕਾਸ ਕੀਤਾ ਜਾ ਸਕਦਾ ਹੈ। ਖਤਰੇ ਤਾਂ ਹਰ ਸਮੇਂ ਵਿੱਚ ਹੀ ਮੌਜੂਦ ਰਹਿੰਦੇ ਹਨ। ਉਸ ਦੌਰ ਵਿੱਚ ਧਰਮ ਦੀ ਦਹਿਸ਼ਤ ਪੰਜਾਬ ਵਿਚ ਵੀ ਸੀ। ਅੱਜ ਧਰਮ ਹੋਰ ਰੂਪ ਰਾਹੀਂ ਸਮੁੱਚੇ ਦੇਸ਼ ਨੂੰ ਭਗਵੇਂਕਰਨ ਵੱਲ ਤੋਰ ਰਿਹਾ ਹੈ। ਕੇਂਦਰ ਦੀ ਸਰਕਾਰ ਇੱਕ ਸਾਜ਼ਿਸ਼ ਅਧੀਨ ਇਸ ਵਰਤਾਰੇ ਨੂੰ ਅਮਲੀ ਰੂਪ ਦੇ ਰਹੀ ਹੈ। ਤਰਕਸ਼ੀਲ ਕਾਮਿਆਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸਮਾਜ ਲਈ ਕੁਝ ਨਵਾਂ, ਚੰਗਾ ਕਰਨ ਦਾ ਕਾਰਜ ਕੋਈ ਆਸਾਨ ਕਾਰਜ ਨਹੀਂ ਹੈ ਸਮੇਂ ਦੀ ਮੰਗ ਅਨੁਸਾਰ ਸਮਾਜ ਨੂੰ ਅੰਧਵਿਸ਼ਵਾਸ ਤੋਂ ਮੁਕਤ ਕਰਨ ਦਾ ਕੰਮ ਜਾਰੀ ਰਹਿਣਾ ਚਾਹੀਦਾ ਹੈ।

---

ਮਿੰਨੀ ਕਹਾਣੀ

## ਨਿਰਲੇਪ

ਰਾਮ ਦਾਸ ਨਸਰਾਲੀ

ਤਿੰਨੇ ਦਿਨ ਦੀਵਾਨ ਵਿੱਚ ਸੰਤਾਂ ਨੇ ਮਾਇਆ ਨੂੰ ਨਾਗਣੀ ਕਿਹਾ ਤੇ ਸੰਗਤਾਂ ਨੂੰ ਮਾਇਆ ਤੋਂ ਨਿਰਲੇਪ ਰਹਿਣ ਦਾ ਉਪਦੇਸ਼ ਦਿੱਤਾ। ਤੀਸਰੇ ਦੀਵਾਨ ਦੀ ਸਮਾਪਤੀ ਉਪਰੰਤ ਪ੍ਰਬੰਧਕਾਂ ਨੇ ਸੰਤਾਂ ਨੂੰ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕੀਤੀ, "...ਮਹਾਰਾਜ...... ਸੰਗਤ ਆਪ ਜੀ ਨੂੰ ਕਾਰ ਭੇਂਟ ਕਰਨਾ ਚਾਹੁੰਦੀ ਹੈ......।"

"......ਗੁਰਮੁਖੋ......ਕਾਰ ਤਾਂ ਅਕਾਲ ਪੁਰਖ ਵਾਹਿਗੁਰੂ ਦੀ ਕ੍ਰਿਪਾ ਨਾਲ ਪਹਿਲਾਂ ਹੀ ਹੈਗੀ ਆ......ਬਾਕੀ ਸੰਗਤ ਦਾ ਹੁਕਮ......।"

ਸੰਤਾਂ ਨੇ ਮੁਸਕਰਾਉਂਦੇ ਹੋਏ ਕਿਹਾ ਤੇ ਨਾਲ ਹੀ ਖੜ੍ਹੇ ਆਪਣੇ ਚੇਲੇ ਨੂੰ ਇਸ਼ਾਰਾ ਕਰਕੇ ਉਸਦੇ ਕੰਨ ਵਿੱਚ ਘੁਸਰ ਮੁਸਰ ਕਰ ਦਿੱਤੀ।

"...... ਗੁਰੂ ਦੇ ਪਿਆਰਿਓ......ਜੇਕਰ ਸੰਗਤ ਜ਼ਰੂਰ ਹੀ ਕਾਰ ਸੰਤਾਂ ਨੂੰ ਭੇਟ ਕਰਨਾ ਚਾਹੁੰਦੀ ਹੈ......ਤਾਂ ਕਾਰ ਦੇ ਮੁੱਲ ਦੀ ਮਾਇਆ ਹੀ ਦੇ ਦਿਓ........।" ਸੰਤਾਂ ਦਾ ਇਸ਼ਾਰਾ ਸਮਝ ਚੇਲੇ ਨੇ ਪ੍ਰਬੰਧਕਾਂ ਨੂੰ ਸਲਾਹ ਦਿੱਤੀ।

ਅਗਲੇ ਕੁਝ ਹੀ ਮਿੰਟਾਂ ਵਿੱਚ ਤਿੰਨ ਦਿਨ ਦੀਵਾਨਾਂ ਵਿੱਚ ਇੱਕਠੀ ਹੋਈ ਮਾਇਆ ਤੇ ਕਾਰ ਦੀ ਭੇਟਾ ਦੋ ਲੱਖ ਰੁਪਏ ਪ੍ਰਬੰਧਕਾਂ ਤੋਂ ਲੈ ਕੇ ਸੰਤਾਂ ਦੀ ਇੰਪੋਰਟਡ ਕਾਰ ਮਾਇਆ ਤੋਂ ਨਿਰਲੇਪ ਰਹਿਣ ਦੇ ਉਪਦੇਸ਼ ਦਾ ਮਜ਼ਾਕ ਉਡਾਉਂਦੀ ਮੇਨ ਰੋਡ 'ਤੇ ਜਾ ਰਹੀ ਸੀ।





# ਕੁਕਰੀ ਅਜੇ ਜਾਰੀ

ਸੀਤਾ ਰੁਮੇਈਆ

"ਮੇਵਰ ਜੇ ਤੂੰ ਪਤੀ ਦੇ ਘਰ ਵਸਣਾ ਹੈ ਤਾਂ ਤੈਨੂੰ ਅਗਨੀ ਪ੍ਰੀਖਿਆ ਦੇਣੀ ਹੀ ਪਵੇਗੀ। ਸਿਰਫ ਅਗਨੀ ਪ੍ਰੀਖਿਆ ਦੇਣੀ ਹੀ ਨਹੀਂ ਇਸ 'ਤੇ ਪੂਰਾ ਵੀ ਉਤਰਨਾ ਹੋਵੇਗਾ। ਇਹ ਪ੍ਰੀਖਿਆ ਤਾਂ ਪਤੀ ਪ੍ਰਮੇਸ਼ਰ ਨੂੰ ਪਾਉਣ ਵਾਸਤੇ ਮਾਤਾ ਸੀਤਾ ਨੂੰ ਵੀ ਦੇਣੀ ਪਈ ਸੀ ਤੇ ਫਿਰ ਤੂੰ ਕਿਸ ਦੇ ਪਾਣੀ ਹਾਰ ਏਂ, ਤੇਰੀ ਤਾਂ ਹਸਤੀ ਹੀ ਕੀ ਹੈ। ਇਹ ਪ੍ਰੀਖਿਆ ਕੋਈ ਅਸੀਂ ਤਾਂ ਪੈਦਾ ਨਹੀਂ ਕੀਤੀ। ਇਹ ਪ੍ਰੀਖਿਆ ਤਾਂ ਔਰਤ ਦਾ ਸਤ ਪਰਖਣ ਲਈ ਮਰਿਆਦਾ ਪ੍ਰਸ਼ੋਤਮ ਰਾਮ ਨੇ ਘੜੀ ਸੀ ਤੇ ਉਦੋਂ ਤੋਂ ਯੁਗੋ-ਯੁੱਗ, ਔਰਤ ਇਹ ਪ੍ਰੀਖਿਆ ਦਿੰਦੀ ਆਈ ਹੈ, ਸੋ ਤੂੰ ਵੀ ਦੇ।"........ ਮੁਆਫ ਕਰਨਾ ਇਹ ਕਿਸੇ ਕਹਾਣੀ ਦੀਆਂ ਲਾਈਨਾਂ ਨਹੀਂ ਹਨ। ਇਹ ਇੱਕ ਕੋਰਾ ਸੱਚ ਹੈਂ ਜੋ ਰਾਜਸਥਾਨ ਦੇ ਟੌਂਕ ਜ਼ਿਲੇ ਦੀ ਸਾਂਸੀ ਬਿਰਾਦਰੀ ਦੀ ਮੇਵਰ ਤੇ ਉਸ ਵਰਗੀਆਂ ਅਨੇਕਾਂ ਕੁੜੀਆਂ ਨੂੰ ਸੁਨਣੀਆਂ ਤੇ ਜਿਉਣੀਆਂ ਪੈਂਦੀਆਂ ਹਨ। ਕੁਕਰੀ ਟੈਸਟ ਤੇ ਪੂਰਾ ਨਾ ਉਤਰ ਸਕਣ ਦੀ ਸੂਰਤ 'ਚ ਅਗਨੀ ਪ੍ਰੀਖਿਆ ਦਿੰਦਿਆਂ ਕਈ ਕੁੜੀਆਂ ਨੂੰ ਜਿੰਦਗੀ ਤੋਂ ਵੀ ਹੱਥ ਧੋਣੇ ਪੈਂਦੇ ਹਨ।

ਕੁਕਰੀ ਯਾਨੀ ਕਿ ਕੁਆਰਾਪਨ ਟੈਸਟ। ...... ਤੇ ਮੇਵਰ, ਇਸ 'ਤੇ ਖਰੀ ਨਹੀਂ ਉਤਰ ਸਕੀ। ਸਹੁਰੇ ਪਰਿਵਾਰ ਦੇ ਕਹਿਣ ਮੁਤਾਬਕ ਸੁਹਾਗਰਾਤ ਨੂੰ ਪਤੀ ਦੇ ਬਿਸਤਰ ਉਤੇ ਮੇਵਰ ਕੁਕਰੀ 'ਤੇ ਖਰੀ ਨਹੀਂ ਉਤਰੀ। ਇਸ ਲਈ ਜੇ ਉਸਨੇ ਹੁਣ ਉਹਨਾਂ ਦੀ ਬਹੂ ਬਣਕੇ ਰਹਿਣਾ ਹੈ ਤਾਂ ਉਸਨੂੰ ਅਗਨੀ ਪ੍ਰੀਖਿਆ ਦੇਣੀ ਹੋਵੇਗੀ। ਕੁਕਰੀ ਯਾਨੀ ਪਰੰਪਰਾਗਤ ਕੁਆਰਾਪਨ ਟੈਸਟ ਮਤਲਬ ਇਹ ਕਿ ਪਹਿਲੇ ਸੰਭੋਗ ਸਮੇਂ ਲੜਕੀ ਦੀ ਕੁਆਰ ਝਿੱਲੀ ਦੇ ਫਟਣ 'ਤੇ ਖੂਨ ਪੈਣਾ ਚਾਹੀਦਾ ਸੀ, ਉਹ ਨਹੀਂ ਪਿਆ........ ਬਸ ਇਹ ਹੀ ਮੇਵਰ ਦੀ ਬਦਕਿਸਮਤੀ ਦੀ ਕਹਾਣੀ ਹੈ ਅੱਜ ਮੇਵਰ ਨੂੰ ਲੈਕੇ ਬਿਰਾਦਰੀ 'ਚ ਕਈ ਤਰ੍ਹਾਂ ਦੀ ਚਰਚਾ ਚੱਲ ਰਹੀ ਹੈ। ਮੇਵਰ ਲਈ ਸਹੁਰੇ ਘਰ ਵਿਚ ਕੋਈ ਥਾਂ ਨਹੀਂ ਹੈ ਤੇ ਉਹ ਵਿਚਾਰੀ ਪੇਕੇ ਘਰ 'ਚ ਮੂੰਹ ਛੁਪਾ ਕੇ ਜੀ ਰਹੀ ਹੈ। ਇਕ ਸਜਾ ਭੁਗਤ ਰਹੀ ਹੈ।

ਦੁਨੀਆਂ ਅੱਜ 21ਵੀ ਸਦੀ ਵਿੱਚ ਪਹੁੰਚ ਗਈ ਹੈ। ਸਾਇੰਸ ਬੇਇੰਤਹਾ ਤਰੱਕੀ ਕਰਕੇ ਮਨੁੱਖ ਦੇ ਜਿਸਮ 'ਤੇ ਦਿਮਾਗ ਦੀਆਂ ਅਣਬੁੱਝ ਗੁੱਥੀਆਂ ਸੁਲਝਾ ਰਹੀ ਹੈ। ਪਰ ਮੇਰੇ ਭਾਰਤ ਮਹਾਨ ਦੇ ਲੋਕ ਅੱਜ ਵੀ ਕਿੱਥੇ ਖੜ੍ਹੇ ਹਨ। ਵਿਚਾਰੇ ਇੰਨਾ ਵੀ ਨਹੀਂ ਜਾਣਦੇ ਕਿ ਕੁਆਰਝਿੱਲੀ ਦਾ ਫਟਣਾ ਜਾਂ ਨਾ ਫਟਣਾ ਕਿਸੇ ਕੁਆਰੇਪਣ ਦੀ ਨਿਸ਼ਾਨੀ ਨਹੀਂ ਹੈ। ਇਹ ਝਿੱਲੀ ਤਾਂ ਪਹਿਲੀ ਵਾਰ ਮਹਾਂਵਾਰੀ ਪੈਣ ਨਾਲ ਵੀ ਫਟ ਸਕਦੀ ਹੈ। ਬੱਚੀ ਦੇ ਜੋਰ ਨਾਲ ਖੇਡਣ ਕੁੱਦਣ ਜਾਂ ਸਾਈਕਲਿੰਗ ਕਰਨ ਵੇਲੇ ਵੀ ਫਟ ਸਕਦੀ ਹੈਂ। ਤੇ ਕਈ ਵਾਰ ਬਹੁਤ ਸਖਤ ਹੋਣ 'ਤੇ ਸੰਭੋਗ ਸਮੇਂ ਵੀ ਨਹੀਂ ਫਟਦੀ। ਬਾਅਦ ਵਿੱਚ ਸੰਭੋਗ ਸਮੇਂ ਰੁਕਾਵਟ ਬਨਣ ਕਾਰਨ ਡਾਕਟਰ ਇਸਨੂੰ ਚੀਰਾ ਦੇਕੇ ਯੋਨੀ ਦਾ ਮੂੰਹ ਖੋਲ੍ਹ ਦਿੰਦੇ ਹਨ।

ਪਰ ਮੇਰੇ ਇਸ 'ਭਾਰਤ ਮਹਾਨ' ਦੀ ਤਰਜੇ-ਜ਼ਿੰਦਗੀ ਹੀ ਨਿਵੇਕਲੀ ਹੈ। ਮਰਦ ਲਈ ਕੁਆਰਾ ਹੋਣਾ ਕੋਈ ਸ਼ਰਤ ਨਹੀਂ ਹੈ, ਸਗੋਂ ਰੰਗਲੀ ਤਬੀਅਤ ਹੋਣਾ ਚੰਗਾ ਸਮਝਿਆ ਜਾਂਦਾ ਹੈ। ਉਹ ਕਿਸੇ ਔਰਤ ਨਾਲ ਜਬਰਦਸਤੀ ਵੀ ਕਰ ਆਵੇ ਤਾਂ ਇਸਨੂੰ ਜੁਆਨੀ ਦਾ ਜੋਸ਼ ਕਿਹਾ ਜਾਵੇਗਾ। ਸਗੋਂ ਵਿਗੜ ਤਿਗੜ ਰਹੇ ਚਸ਼ਮੇ ਚਿਰਾਗ ਨੂੰ ਸੁਧਾਰਨ ਲਈ ਉਸ ਦਾ ਛੇਤੀ ਨਾਲ ਵਿਆਹ ਕਰ ਦਿਤਾ ਜਾਵੇਗਾ। ਆਪਣੇ ਘਰ ਦੇ ਚਿਰਾਗ ਨੂੰ ਸੁਧਾਰਨ ਲਈ ਔਰਤ ਨੂੰ ਬਲੀ ਦਾ ਬੱਕਰਾ ਬਣਾਇਆ ਜਾਂਵੇਗਾ। ਸੁਧਰ ਗਿਆ ਤਾਂ ਉਸ ਵਿਚਾਰੀ ਦੀ ਕਿਸਮਤ ਨਹੀਂ ਤਾਂ ਉਸ ਦੇ ਨਾਲ ਨਾਲ ਆਉਣ ਵਾਲੇ ਬੱਚਿਆਂ ਦੀ ਵੀ ਜਿੰਦਗੀ ਬਰਬਾਦ।

ਦੂਸਰੇ ਪਾਸੇ ਔਰਤ ਦੇ ਬਾਰੇ ਕਿਸੇ ਸੱਚੀ ਝੂਠੀ ਗੱਲ ਦਾ ਪਤਾ ਲੱਗ ਜਾਵੇ ਤਾਂ ਸਾਰੇ ਖਾਨਦਾਨ ਦੇ ਮੂੰਹ 'ਤੇ ਕਾਲਖ ਲੱਗ ਜਾਂਦੀ ਹੈ। ਜੇ ਉਸ ਨਾਲ ਜ਼ਬਰ ਜਿਨਾਹ ਵੀ ਹੋ ਜਾਵੇ ਤਾਂ ਬਲਾਤਕਾਰੀ ਤਾਂ ਮੁੱਛਾਂ ਨੂੰ ਵੱਟ ਚੜ੍ਹਾਉਂਦਾ ਸ਼ਾਨ ਘੁੰਮੇਗਾ ਤੇ ਸਰਾਪੀ ਜਿੰਦਗੀ ਜਿਉਣ ਲਈ ਮਜ਼ਬੂਰ ਹੁੰਦੀ ਹੈ ਔਰਤ। ਪਰ ਇਥੇ ਤਾਂ ਮੇਵਰ ਨਾਲ ਅਜਿਹੀ ਕੋਈ ਵੀ ਘਟਨਾ ਨਹੀਂ ਜੁੜਦੀ। 16 ਸਾਲ ਦੀ ਕੱਚੀ ਉਮਰ ਦੀ ਬਾਲੜੀ ਮੇਵਰ ਦਾ ਤਾਂ ਬੱਸ ਇੰਨਾ ਹੀ ਕਸੂਰ ਹੈ ਕਿ ਉਸ ਦੀ ਕੁਆਰ ਝਿੱਲੀ ਪਹਿਲੇ ਸੰਭੋਗ ਵੇਲੇ ਨਹੀ ਫਟੀ....... ਜੋ ਕਿ ਮੇਵਰ ਦਾ ਨਹੀਂ ਕੁਦਰਤ ਦਾ ਦੋਸ਼ ਹੈ। ਪਰ ਸਜਾ ਤਾਂ ਮੇਵਰ ਨੂੰ ਹੀ ਮਿਲੇਗੀ ਤੇ ਉਹ ਇਸ ਦੀ ਸਜਾ ਭੁਗਤ ਵੀ ਰਹੀ ਹੈ। ਸਹੁਰਾ ਪਰਿਵਾਰ ਤੇ ਉਥੋਂ ਦੀ ਪੰਚਾਇਤ ਮੇਵਰ ਤੇ ਤਰਾਂ ਤਰਾਂ ਦੀਆਂ ਊਜਾਂ ਲਗਾ ਰਹੇ ਹਨ। ਉਹ ਮੇਵਰ ਨੂੰ ਬਿਨਾਂ ਪ੍ਰੀਖਿਆ ਲਏ ਵਸਾਉਣੋਂ ਇਨਕਾਰੀ ਹਨ। ਸੁਨਣ ਵਿੱਚ ਆਇਆ ਹੈ ਕਿ ਸਮਝੌਤੇ ਲਈ ਗਈ ਪੇਕੇ ਧਿਰ ਦੀ ਪੰਚਾਇਤ ਤੇ ਸਹੁਰੇ ਧਿਰ ਦੀ ਪੰਚਾਇਤ ਵਿੱਚ ਝੜਪ ਵੀ ਹੋਈ ਹੈ ਜਿਸ ਵਿੱਚ ਕੁਝ ਲੋਕ ਫੱਟੜ ਵੀ ਹੋਵੇ ਹਨ। ਪੁਲਸ ਮੂਕ ਦਰਸ਼ਕ ਬਣੀ ਹੋਈ ਕਹਿ ਰਹੀ ਹੈ ਕਿ ਇਹ ਤਾਂ ਘਰੇਲੂ ਮੁੱਦਾ ਹੈ, ਜਿਸ 'ਚ ਉਹ ਕੋਈ ਦਖਲ ਨਹੀਂ ਦੇ ਸਕਦੀ।

ਭਾਰਤੀ ਔਰਤ ਅੱਜ ਵੀ ਦੂਸਰੇ ਦਰਜੇ ਦੇ ਸ਼ਹਿਰੀ ਦੀ ਜਿੰਦਗੀ ਜੀ ਰਹੀ ਹੈ। ਲੋਕਾਂ ਦਾ ਜਿਹਨੀ ਪਛੜੇਵਾਂ ਅੱਜ ਵੀ ਉਹਨਾਂ ਨੂੰ ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਨੂੰ ਗੱਲੋਂ ਲਾਹ, ਸੁੱਚਜੀ ਜਿੰਦਗੀ ਨਹੀਂ ਜਿਉਣ ਦਿੰਦਾ। ਕੀ ਲੋਕਾਂ ਨੂੰ ਇਸ ਜਿਹਨੀ ਪਛੜੇਵੇਂ 'ਤੋਂ ਵਾਕਫ ਕਰਾਉਣਾ, ਸਿੱਖਿਆ ਰਾਹੀਂ ਇਹਨਾਂ ਵੇਲਾ ਵਿਹਾ ਚੁੱਕੀਆਂ ਕੁਰੀਤੀਆਂ ਨੂੰ ਦੂਰ ਕਰਨਾ ਸਰਕਾਰ ਦਾ ਤੇ ਜਾਗਰੂਕ ਲੋਕਾਂ ਦਾ ਫਰਜ਼ ਨਹੀਂ ਬਣਦਾ।

■■■■■

# ਮਨੁੱਖ ਦੀ ਮਾਨਸਿਕ ਸ਼ਾਂਤੀ ਦੀ ਤਲਾਸ਼

*ਰਾਜਿੰਦਰ ਕੋਟਕਪੂਰਾ*

ਜਿੰਦਗੀ ਨੂੰ ਆਂਪਣੇ ਉੱਪਰ ਬੋਝ ਮੰਨ ਕੇ ਚੱਲਣ ਵਾਲਾ ਮਨੁੱਖ ਜਿੰਦਗੀ ਵਿਚ ਕਦੇ ਵੀ ਕਾਮਯਾਬ ਨਹੀਂ ਹੋ ਸਕਦਾ ਇਹ ਇੱਕ ਅਟੱਲ ਸੱਚਾਈ ਹੈ। ਮਨ ਦੀ ਭਟਕਣਾ ਆਦਮੀ ਨੂੰ ਕਦੇ ਨਿੱਡਰ ਸੋਚ ਦਾ ਧਾਰਨੀ ਨਹੀਂ ਹੋਣ ਦਿੰਦੀ ਅਤੇ ਉਹ ਮਨ ਦੀ ਸ਼ਾਂਤੀ ਲਈ ਏਧਰ ਉੱਧਰ ਭਟਕਦਾ ਰਹਿੰਦਾ ਹੈ। ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲੀ ਕਹਾਂਵਤ ਵਾਂਗ ਮਨੁੱਖ ਦੁਆਰਾ ਆਪੇ ਪੈਦਾ ਕੀਤੇ ਕਰਮਕਾਂਡ ਤੇ ਪਿਛਲੇ ਜਨਮਾਂ ਦੇ ਲੇਖੇ ਜੋਖੇ ਦੀਆਂ ਅਖੌਤੀ ਗੱਲਾਂ ਇਂਸਦੇ ਆਪਣੇ ਵਿਕਾਸ ਦੇ ਰਾਹ ਵਿੱਚ ਵੱਡਾ ਅੜਿੱਕਾ ਹਨ। ਮਾਨਸਿਕ ਸ਼ਾਂਤੀ ਦੀ ਤਲਾਸ਼ ਵਿੱਚ ਭਟਕਦਾ ਉਹ ਇਹਨਾਂ ਫਾਲਤੂ ਗੱਲਾਂ ਵਿੱਚ ਉਲਝਿਆ ਪਿਆ ਹੈ। ਕਦੇ ਆਪਣਾ ਜਨਮ ਸਫਲ ਬਨਾਉਣ ਲਈ ਅਤੇ ਕਦੇ ਕਾਲਪਨਿਕ ਅਗਲੇ ਜਨਮ ਦੀ ਸੁੱਖ ਸ਼ਾਂਤੀ ਲਈ ਉਹ ਆਪਣਾ ਕੀਮਤੀ ਜੀਵਨ ਆਸੇ ਪਾਸੇ ਤੁਰ ਫਿਰ ਕੇ ਖਰਾਬ ਕਰ ਰਿਹਾ ਹੈ। ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਕੁਝ ਚਾਲਬਾਜ਼ ਲੋਕ ਹੋਰਨਾਂ ਭੋਲੇ ਭਾਲੇ ਲੋਕਾਂ ਨੂੰ ਮਨ ਦੀ ਸ਼ਾਂਤੀ ਮੁੱਲ ਵੇਚਣ ਦੀਆਂ ਦੁਕਾਨਾਂ ਪਾ ਕੇ ਲੁੱਟ ਰਹੇ ਹਨ। ਧਰਮਾਂ ਨੇ ਆਦਮੀ ਦੀ ਜ਼ਿੰਦਗੀ ਨਰਕ ਬਨਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਧਰਮਾਂ ਦੇ ਆਧਾਰ 'ਤੇ ਲੋਕ ਜਾਤ ਪਾਤ ਦੇ ਸ਼ਿਕਾਰ ਹੋ ਗਏ ਅਤੇ ਉਵੇਂ ਉਵੇਂ ਮਨ ਦੀ ਭਟਕਣਾ ਵਧਦੀ ਗਈ। ਮਨ ਦੀ ਅਸ਼ਾਂਤੀ ਦੂਰ ਕਰਨ ਦੇ ਸਥਾਨ ਵੱਡੇ ਵੱਡੇ ਵਪਾਰਕ ਕੇਂਦਰ ਬਣ ਗਏ, ਜਿਹਨਾਂ ਦਾ ਸਲਾਨਾ ਬੱਜਟ ਕਰੋੜਾਂ ਅਰਬਾਂ ਤੱਕ ਪਹੁੰਚ ਚੁੱਕਾ ਹੈ ਪਰ ਲੋਕਾਂ ਦੁਆਰਾ ਆਪਣੀ ਮਾਨਸਿਕ ਅਸ਼ਾਂਤੀ ਘਟਾਉਣ ਦੀ ਥਾਂ 'ਤੇ ਵਧਾਉਣ ਵਿੱਚ ਇੱਕ ਤਰ੍ਹਾਂ ਨਾਲ ਹੋੜ ਜਿਹੀ ਲੱਗੀ ਹੋਈ ਹੈ ਜਿਹੜੀ ਅਜੇ ਵੀ ਬਦਸਤੂਰ ਜਾਰੀ ਹੈ। ਧਾਰਮਿਕ ਸਥਾਨ ਆਮ ਤੌਰ 'ਤੇ ਮੰਨ ਦੀ ਅਸ਼ਾਂਤੀ ਦੂਰ ਕਰਨ ਲਈ ਬਹੁਤ ਵਧੀਆ ਸਾਧਨ ਮੰਨੇ ਜਾਂਦੇ ਹਨ। ਲੋਕ ਦੂਰੋਂ ਦੂਰੋਂ ਆਕੇ ਹਜਾਰਾਂ ਰੁਪਏ ਆਪਣੇ ਜੀਵਨ ਦੀ ਹੱਡੀ ਭੰਨਵੀ ਮਿਹਨਤ ਦੀ ਕਮਾਈ 'ਚੋਂ ਏਥੇ ਖਰਚ ਕਰ ਦਿੰਦੇ ਹਨ। ਆਪਣੇ ਕੰਮ ਬੰਦ ਕਰਕੇ ਆਏ ਇਹ ਲੋਕ ਆਪਣੇ ਮਨ ਵਿੱਚ ਅਨੇਕਾਂ ਸੁਪਨੇ ਸੰਜੋਅ ਕੇ ਆਉਂਦੇ ਹਨ ਕਿ ਸ਼ਾਇਦ ਧਾਰਮਿਕ ਸਥਾਨ ਦੀ ਯਾਤਰਾ ਕਰਕੇ ਮਨ ਨੂੰ ਕੋਈ ਸ਼ਾਂਤੀ ਮਿਲ ਸਕੇ। ਪਰ ਨਹੀਂ ਉਹ ਇਹ ਨਹੀਂ ਸੋਚਦਾ ਕਿ ਮੇਰੀਆਂ ਘਰੇਲੂ ਸਮੱਸਿਆਵਾਂ ਦਾ ਇਥੇ ਕੋਈ ਹੱਲ ਨਹੀਂ। ਜਿਹੜਾ ਆਮ ਆਦਮੀ ਆਪਣੇ ਘਰਦੇ, ਜਿਹਨਾਂ ਨਾਲ ਉਸਦਾ ਖੂਨ ਦਾ ਰਿਸ਼ਤਾ ਹੁੰਦਾ ਹੈ, ਉਸਦੇ ਪਾਣੀ ਪੀਤੇ ਜੂਠੇ ਗਲਾਸ ਵਿੱਚ ਪਾਣੀ ਨਹੀਂ ਪੀਂਦਾ ਅਤੇ ਰੋਟੀ ਖਾਧੇ ਭਾਂਡਿਆਂ ਵਿੱਚ ਰੋਟੀ ਨਹੀਂ ਖਾਂਦਾ ਉਹ ਹੀ ਸਖਸ਼ ਕਿਸੇ ਧਾਰਮਿਕ ਸਥਾਨ ਦੇ ਉਸ ਤਲਾਬ 'ਚੋਂ ਪਾਣੀ ਪੀ ਰਿਹਾ ਹੈ, ਜਿਸ ਵਿੱਚ ਕਈ ਕਈ ਦਿਨਾਂ ਤੋਂ ਨਾ ਨਹਾਤੇ ਆਦਮੀ ਔਰਤਾਂ ਨਹਾ ਰਹੇ ਹੁੰਦੇ ਹਨ ਅਤੇ ਇਹਨਾਂ ਦੇ ਪੈਰਾਂ ਦੀ ਗੰਦਗੀ ਉਸ ਪਾਣੀ ਵਿੱਚ ਘੁਲੀ ਹੁੰਦੀ ਹੈ। ਇਸ ਤੋਂ ਵੀ ਅੱਗੇ ਕਈ ਆਦਮੀ ਔਰਤਾਂ ਦੇ ਸਰੀਰਕ ਜ਼ਖ਼ਮ ਵੀ ਹੁੰਦੇ ਹਨ ਉਹ ਇਹਨਾਂ ਤੋਂ ਨਿਜ਼ਾਤ ਪਾਉਣ ਲਈ ਤਲਾਬ ਵਿੱਚ ਨਹਾ ਰਹੇ ਹੁੰਦੇ ਹਨ ਤੇ ਬਿਲਕੁਲ ਨਾਲ ਹੀ ਇੱਕ ਤੰਦਰੁਸਤ ਆਦਮੀ ਆਪਣੀ ਮਾਨਸਿਕ ਸ਼ਾਂਤੀ ਲਈ ਉਸੇ ਤਲਾਬ ਵਿੱਚ ਇਸ਼ਨਾਨ ਕਰ ਰਿਹਾ ਹੁੰਦਾ ਹੈ। ਉਹ ਆਪਣੇ ਮਨ ਦੀ ਸ਼ਾਂਤੀ ਲਈ ਕਿੰਨੀਆਂ ਬਿਮਾਰੀਆਂ ਖਰੀਦ ਰਿਹਾ ਹੁੰਦਾ ਹੈ ਇਸਦਾ ਅੰਦਾਜ਼ਾ ਲਾਉਣਾ ਮੁਸ਼ਕਿਲ ਹੈ। ਇਹਨਾਂ ਤਲਾਬਾਂ ਵਿਚਲੀ ਹਰੇਵਾਈ ਅਤੇ ਬੀਮਾਰੀਆਂ ਨਾਲ ਭਰੇ ਬੈਕਟੀਰੀਆ ਜਦੋਂ ਮਨੁੱਖੀ ਸਰੀਰ ਨੂੰ ਚਿੰਬੜਦੇ ਹਨ ਉਦੋਂ ਬਾਅਦ ਵਿੱਚ ਵੱਖ ਵੱਖ ਬਿਮਾਰੀਆਂ ਦੇ ਇਲਾਜ ਕਰਵਾ ਰਿਹਾ ਮਨੁੱਖ ਆਪਣੀ 'ਮਾਨਸਿਕ ਸ਼ਾਂਤੀ' ਵਧਾ ਰਿਹਾ ਹੁੰਦਾ ਹੈ। ਧਾਰਮਿਕ ਸਥਾਨਾਂ ਦੀਆਂ ਯਾਤਰਾਵਾਂ ਕਰਕੇ ਅਤੇ ਹਜ਼ਾਰਾਂ ਰੁਪਏ ਖਰਚ ਕਰਕੇ ਕਈ ਵਾਰੀ ਮੌਤ ਨੂੰ ਵੀ ਕਬੂਲਣਾ ਪੈਂਦਾ ਹੈ ਜਿਸਦੀ ਮਿਸਾਲ ਇਸ ਘਟਨਾ ਤੋਂ ਲਈ ਜਾ ਸਕਦੀ ਹੈ ਕਿ ਪਿਛਲੇ ਸਮੇਂ ਅਮਰਨਾਥ ਦੀ ਯਾਤਰਾ ਤੇ ਗਏ ਸੈਂਕੜੇ ਆਦਮੀ ਆਪਣੇ ਹੱਸਦੇ ਵੱਸਦੇ ਘਰਾਂ ਵਿੱਚ ਵਾਪਸ ਨਹੀਂ ਪਰਤੇ। ਉਹ ਵੀ ਮਾਨਸਿਕ ਸ਼ਾਂਤੀ ਦੀ ਤਲਾਸ਼ ਅਤੇ ਆਪਣੇ ਜੀਵਨ ਨੂੰ ਸਫਲ ਬਨਾਉਣ ਲਈ ਨਿਕਲੇ ਸਨ। ਫਤਿਆਬਾਦ ਸਰਸਾ ਰੋਡ 'ਤੇ ਇੱਕ ਪਿੰਡ ਵਿੱਚ ਇੱਕ ਵੱਡਾ ਸੜਕ ਹਾਦਸਾ ਹੋਇਆ ਸੀ ਜਿਸ ਵਿੱਚ 6 ਔਰਤਾਂ ਸਣੇ 9 ਮਰੇ ਸਨ ਅਤੇ 29 ਜਖ਼ਮੀ ਹੋਏ ਸਨ। ਇਹ ਹਾਦਸਾ ਇੱਕ ਕੈਂਟਰ ਨਾਲ ਵਾਪਰਿਆ ਸੀ, ਜਿਸ ਵਿੱਚ ਆਪਣੇ ਮਨ ਦੀ ਸ਼ਾਂਤੀ ਤਲਾਸ਼ ਕਰਨ ਲਈ 39 ਲੋਕ ਡੇਰੇ ਸੱਚੇ ਸੌਦੇ ਜਾ ਰਹੇ ਸਨ। ਆਪਣੀ ਧਾਰਮਿਕ ਸ਼ਰਧਾ ਅਤੇ ਮਾਨਸਿਕ ਸ਼ਾਂਤੀ ਦੀ ਪੂਰਤੀ ਹਿੱਤ ਇੱਕ ਫੌਜੀ ਆਪਣੀ ਪਤਨੀ ਸਮੇਤ ਵੈਸ਼ਨੋ ਦੇਵੀ ਦੀ ਤੀਰਥ ਯਾਤਰਾ 'ਤੇ ਗਿਆ ਸੀ। ਫੌਜੀ ਨੂੰ ਆਪਣੀ ਡਿਊਟੀ 'ਤੇ ਵਾਪਸ ਪਰਤਣਾ ਪਿਆ ਤੇ ਪਿਛੋਂ ਉਸਦੀ ਪਤਨੀ ਨਾਲ ਵੈਸ਼ਨੋ ਦੇਵੀ ਦੇ ਮੁੱਖ ਮੰਦਰ ਦੇ ਬਿਲਕੁਲ ਨਾਲ ਉਹਨਾਂ ਦੀ ਠਾਹਰ ਵਾਲੇ ਹੋਟਲ ਮਾਲਕ ਅਤੇ ਇੱਕ ਪੀ. ਸੀ. ਓ. ਮਾਲਕ ਸਮੇਤ ਚਾਰ ਜਣਿਆਂ ਨੇ ਸਮੂਹਿਕ ਬਲਾਤਕਾਰ ਕੀਤਾ ਸੀ। ਔਰਤ ਆਪਣੀ ਜਿੰਦਗੀ ਦੀ ਕਦੇ ਨਾ ਭੁੱਲਣ ਵਾਲੀ ਯਾਦ ਵਾਪਸ ਲੈ ਕੇ ਆਈ ਸੀ।

ਅੱਜ ਦੇ ਨਵੇਂ ਯੁੱਗ ਵਿੱਚ ਵਿਚਰ ਰਹੇ ਇਨਸਾਨ ਆਪਣੇ ਮਨ ਦੀ ਸ਼ਾਂਤੀ ਲਈ ਸਾਧਾਂ ਸੰਤਾਂ ਦੇ ਡੇਰਿਆਂ ਵਿੱਚ ਵੀ ਜਾਂਦੇ ਹਨ। ਤਕਰੀਬਨ ਹਰ ਪਿੰਡ ਵਿੱਚ ਕੋਈ ਨਾ ਕੋਈ ਡੇਰਾ ਹਰ ਹਾਲਤ ਵਿੱਚ ਹੁੰਦਾ ਹੈ। ਹੁਣ ਤੱਕ ਅਖਬਾਰਾਂ ਰਸਾਲਿਆਂ ਤੇ ਹੋਰ ਅਨੇਕਾਂ ਮਾਧਿਅਮਾਂ ਦੇ ਜ਼ਰੀਏ ਲੋਕਾਂ ਨੂੰ ਇਹਨਾਂ ਸਾਧਾਂ

ਬਾਕੀ ਸਫਾ 41 ਤੇ





# ਹੱਡੀਆਂ ਦੇ ਦਰਦ ਦਾ ਹੱਲ ਕੀ ਹੋਵੇ

*ਡਾ. ਅਜੀਤਪਾਲ ਸਿੰਘ ਐਮ. ਡੀ.*

ਹੱਡੀਆਂ ਸਾਡੇ ਸਰੀਰ ਦੀ ਸਭ ਤੋਂ ਮਜ਼ਬੂਤ ਤੇ ਸਖਤ ਰਚਨਾ ਹੈ। ਪਰ ਇਹਨਾਂ ਹੱਡੀਆਂ ਦਾ 75 ਫੀ ਸਦੀ ਹਿੱਸਾ ਠੋਸ ਪਦਾਰਥਾਂ ਤੇ ਬਾਕੀ 25 ਫੀਸਦੀ ਪਾਣੀ ਨਾਲ ਉਸਰਿਆ ਹੁੰਦਾ ਹੈ। ਹੱਡੀਆਂ ਦਾ ਇਹ ਠੋਸ ਭਾਗ 30 ਫੀਸਦੀ ਕਾਰਬਨਿਕ ਪਦਾਰਥਾਂ (ਆਰਗੇਨਿਕ) ਮੁੱਖ ਤੌਰ 'ਤੇ ਤਿੰਨ ਕਿਸਮ ਦੀ ਪ੍ਰੋਟੀਨ ਸਕਲੇਰੋਪ੍ਰੋਟੀਨ, ਮਿਊਕੋਪ੍ਰੋਟੀਨ ਤੇ ਕੇਰੋਟਿਨ ਤੇ 45 ਫੀ ਸਦੀ ਦੇ ਲਗਭੱਗ ਅਕਾਰਬਨਿਕ ਪਦਾਰਥਾਂ ਨਾਲ ਬਣਿਆ ਹੁੰਦਾ ਹੈ। ਹੱਡੀਆਂ ਦੇ ਨਿਰਮਾਣ ਵਿੱਚ ਕੰਮ ਆਉਣ ਵਾਲੇ ਮੁੱਖ ਅਕਾਰਬਨਿਕ ਖਣਿਜ ਤੱਤ ਹਨ : ਕੈਲਸ਼ੀਅਮ, ਫਾਸਫੋਰਸ ਤੇ ਮੈਗਨੀਸ਼ੀਅਮ। ਇਹਨਾ ਤੋਂ ਇਲਾਵਾ ਪੋਟਾਸ਼ੀਅਮ, ਸੋਡੀਅਮ, ਕਲੋਰੀਨ, ਫਲੋਰੀਨ, ਲੋਹਾ, ਲੀਥੀਅਮ ਆਦਿ ਖਣਿਜ ਤੱਤ ਵੀ ਹੱਡੀਆਂ ਦੀ ਉਸਾਰੀ ਵਿੱਚ ਕੰਮ ਆਉਂਦੇ ਹਨ। ਹੱਡੀਆਂ ਦਾ ਅੱਧਾ ਵਜ਼ਨ ਤਾਂ ਕੇਵਲ ਕੈਲਸ਼ੀਅਮ ਖਣਿਜ ਦਾ ਹੀ ਬਣਿਆ ਹੁੰਦਾ ਹੈ। ਹੱਡੀਆਂ ਦੇ ਇਹ ਅਕਾਰਬਨਿਕ ਭਾਗ ਦਾ 37% ਫੀਸਦੀ ਦੇ ਲਗਭਗ ਤਾਂ ਇੱਕਲਾ ਟ੍ਰਾਈਕੈਲਸ਼ੀਅਮ ਫਾਸਫੇਟ ਹੀ ਹੁੰਦਾ ਹੈ। ਸਰੀਰ ਦੇ ਕੁਲ ਮੈਗਨੀਸ਼ੀਅਮ ਦਾ 70% ਭਾਗ ਵੀ ਹੱਡੀਆਂ ਵਿਚ ਹੀ ਰਹਿੰਦਾ ਹੈ। ਹੱਡੀਆਂ ਦਾ ਵਿਕਾਸ ਸਹੀ ਰੂਪ ਨਾਲ ਹੋ ਸਕੇ, ਉਹਨਾ ਦੀ ਆਮ ਮਜਬੂਤੀ ਬਣੀ ਰਹੇ ਤੇ ਉਹ ਰੋਗ ਮੁਕਤ ਵੀ ਰਹਿ ਸਕਣ ਇਸ ਦੇ ਲਈ ਅਹਾਰ ਦੇ ਰੂਪ ਵਿਚ ਸਾਰੇ ਪੋਸ਼ਟਿਕ ਤੱਤ ਲੋੜੀਂਦੀ ਮਾਤਰਾ ਵਿਚ ਮੌਜੂਦ ਰਹਿਣੇ ਜਰੂਰੀ ਹਨ। ਪਰ ਹੱਡੀਆਂ ਦੇ ਨਿਰਮਾਣ ਤੇ ਉਹਨਾਂ ਨੂੰ ਮਜਬੂਤ ਰੱਖਣ ਦੇ ਲਈ ਉਪਰੋਕਿਤ ਪੌਸ਼ਟਿਕ ਤੱਤਾਂ ਤੋਂ ਇਲਾਵਾ ਲੋੜੀਂਦੀ ਮਾਤਰਾ ਵਿੱਚ ਵਿਟਾਮਿਨ ਡੀ, ਸੀ ਅਤੇ ਏ ਆਦਿ ਦੀ ਜਰੂਰਤ ਵੀ ਹੁੰਦੀ ਹੈ। ਵਿਟਾਮਿਨ ਡੀ ਤਾਂ ਹੱਡੀਆਂ ਦੀ ਕੈਲਸੀਫੀਕੇਸ਼ਨ ਲਈ ਬੇਹੱਦ ਜਰੂਰੀ ਹੈ। ਵਿਟਾਮਿਨ ਡੀ ਦੀ ਘਾਟ ਨਾਲ ਮੌਜੂਦ ਲੋੜੀਂਦੇ ਕੈਲਸ਼ੀਅਮ ਤੇ ਫਾਸਫੋਰਸ ਦਾ ਅੰਤੜੀਆਂ 'ਚੋਂ ਆਮ ਰੂਪ ਵਿੱਚ ਸੋਖਣ ਨਹੀਂ ਹੋ ਸਕਦਾ। ਜਿਸ ਦੇ ਕਾਰਨ ਕੈਲਸ਼ੀਅਮ ਤੇ ਫਾਸਫੋਰਸ ਆਦਿ ਨਾਲ ਭਰਪੂਰ ਅਹਾਰ ਦਾ ਸੇਵਨ ਕਰਦੇ ਰਹਿਣ ਦੇ ਬਾਵਜੂਦ ਖੂਨ ਵਿਚ ਕੈਲਸ਼ੀਅਮ ਫਾਸਫੋਰਸ ਆਦਿ ਦੀ ਘਾਟ ਪੈਦਾ ਹੋਣ ਲੱਗਦੀ ਹੈ। ਨਤੀਜੇ ਵਜੋਂ ਬੱਚਿਆਂ ਵਿੱਚ ਹੱਡੀਆਂ ਦਾ ਵਿਕਾਸ ਰੁਕ ਜਾਂਦਾ ਹੈ ਜਿਸ ਨੂੰ ਰਿਕੇਟਸ ਨਾਂ ਦਾ ਰੋਗ ਕਿਹਾ ਜਾਂਦਾ ਹੈ ਜਦ ਕਿ ਵੱਡਿਆਂ ਦੀਆਂ ਹੱਡੀਆਂ ਭੁਰਭੁਰੀਆਂ ਤੇ ਛੇਤੀ ਟੁੱਟਣ ਵਾਲੀਆਂ ਬਣ ਜਾਂਦੀਆਂ ਹਨ। ਵੱਡਿਆਂ ਦੇ ਹੱਡੀਆਂ ਦੇ ਇਸ ਰੋਗ ਨੂੰ ਆਸਟੋਮਲੇਸ਼ੀਆ ਕਿਹਾ ਜਾਂਦਾ ਹੈ। 30 ਸਾਲ ਦੀ ਉਮਰ ਤੋਂ ਬਾਅਦ ਔਰਤ ਮਰਦ ਦੋਹਾਂ ਦੀਆਂ ਹੱਡੀਆਂ ਦਾ ਵਜ਼ਨ 1 ਫੀਸਦੀ ਦੀ ਦਰ ਨਾਲ ਘੱਟ ਹੁੰਦਾ ਜਾਂਦਾ ਹੈ ਜਿਸ ਨਾਲ ਹੱਡੀਆਂ ਦੀ ਮਜਬੂਤੀ ਵੀ ਕਮਜੋਰ ਪੈਂਦੀ ਜਾਂਦੀ ਹੈ। ਔਰਤਾਂ ਵਿਚ ਰਜੋਨਵਿਰਤੀ (ਮੀਨੋਪਾਜ਼) ਤੋਂ ਪਿਛੋਂ ਕੈਲਸ਼ੀਅਮ ਦੀ ਘਾਟ ਪੈਦਾ ਹੋਣ ਲਗਦੀ ਹੈ। ਨਤੀਜੇ ਵਜੋਂ ਜਿਆਦਾਤਰ ਇਸਤਰੀਆਂ ਨੂੰ ਹੱਡੀ ਸੁਸਿਰਤਾ (ਓਸਟੀਓਪਰੋਸਿਸ) ਨਾਮਕ ਰੋਗ ਘੇਰਨ ਲੱਗਦਾ ਹੈ ਜੋ ਬੁਢਾਪੇ ਦਾ ਇੱਕ ਅਜੇਹਾ ਰੋਗ ਹੈ ਜਿਸ ਵਿੱਚ ਹੱਡੀਆਂ ਭੁਰਭੁਰੀਆਂ ਤੇ ਕਮਜੋਰ ਹੁੰਦੀਆ ਜਾਂਦੀਆਂ ਹਨ। ਇਸ ਨਾਲ ਹੱਡੀਆਂ ਦੇ ਜਲਦੀ ਟੁਟਣ ਦੀ ਸੰਭਾਵਨਾ ਬਣ ਜਾਂਦੀ ਹੈ। ਇਸੇ ਤਰ੍ਹਾਂ ਵਿਟਾਮਿਨ ਸੀ ਦੀ ਕਮੀ ਦੇ ਕਾਰਨ ਹੱਡੀਆਂ ਦੀਆਂ ਓਸਟੀਓ ਕਾਲੇਜੀਨਸ ਰਚਨਾਵਾਂ ਨਸ਼ਟ ਹੋਣ ਲਗਦੀਆਂ ਹਨ ਤੇ ਹੱਡੀਆਂ ਦੇ ਕਾਰਬਨਿਕ ਭਾਗ ਦਾ ਬਨਣਾ ਮੱਠਾ ਪੈ ਜਾਂਦਾ ਹੈ। ਸਿੱਟੇ ਵਜੋਂ ਹੱਡੀਆਂ ਕਮਜੋਰ ਪੈਣ ਲੱਗਦੀਆਂ ਹਨ ਤੇ ਭੁਰਭਰੀਆਂ ਹੋ ਕੇ ਜਲਦੀ ਟੁੱਟਣ ਲੱਗਦੀਆਂ ਹਨ। ਵਿਟਾਮਿਨ ਏ ਦੀ ਕਮੀਂ ਨਾਲ ਹੱਡੀਆਂ ਦੀ ਵਿਕਾਸ ਦਰ ਪ੍ਰਭਾਵਿਤ ਹੁੰਦੀ ਹੈ ਤੇ ਉਹਨਾਂ ਦਾ ਵਧਣਾ ਤੇ ਉਹਨਾਂ ਦੀ ਮੁਰੰਮਤ ਹੋਣ ਦੀ ਕਿਰਿਆ ਰੁਕ ਜਾਂਦੀ ਹੈ।

ਨਾ ਕੇਵਲ ਸੁਰੀਰਕ ਵਿਕਾਸ ਤੇ ਜਿਉਂਦੇ ਰਹਿਣ ਦੇ ਲਈ ਹੀ ਬਲਕਿ ਸਿਹਤਮੰਦ ਰਹਿ ਕੇ ਆਮ ਰੂਪ ਵਿੱਚ ਆਪਣਾ ਕੰਮ ਕਾਜ ਕਰਦੇ ਰਹਿਣ ਦੇ ਲਈ ਵੀ ਇਕ ਅਜੇਹੇ ਸੰਤੁਲਿਤ ਤੇ ਪੌਸ਼ਟਿਕ ਭੋਜਨ ਦੀ ਜਰੂਰਤ ਰਹਿੰਦੀ ਹੈ ਜਿਸ ਵਿੱਚ ਸਰੀਰ ਦੇ ਲਈ ਜਰੂਰੀ ਸਾਰੇ ਪੋਸ਼ਕ ਤੱਤ ਲੋੜੀਂਦੀ ਮਾਤਰਾ ਵਿਚ ਨਾ ਕੇਵਲ ਮੌਜੂਦ ਹੀ ਹੋਣ ਬਲਕਿ ਉਹਨਾਂ ਨੂੰ ਸਾਡੀ ਪਾਚਣ ਪ੍ਰਣਾਲੀ ਪਚਾਉਣ ਤੋਂ ਪਿਛੋਂ ਗ੍ਰਹਿਣ ਕਰਨ ਦੇ ਵੀ ਯੋਗ ਹੋਵੇ।

ਅਨੇਕਾਂ ਅਧਿਐਨਾਂ ਤੋਂ ਦੇਖਿਆ ਗਿਆ ਹੈ ਕਿ ਵੱਖ ਵੱਖ ਪ੍ਰਕਾਰ ਦੇ ਪੌਸ਼ਟਿਕ ਖਾਧ ਪਦਾਰਥਾਂ ਨੂੰ ਗਲਤ ਤਰ੍ਹਾਂ ਨਾਲ ਮਿਸ਼ਰਤ ਕਰਕੇ ਲੈਣ ਜਾਂ ਵੱਧ ਤੁਲਣ ਭੁੰਨਣ ਨਾਲ ਉਹਨਾਂ ਦੀ ਪੌਸ਼ਟਿਕਤਾ ਘਟ ਜਾਂਦੀ ਹੈ। ਇਸ ਅਵਸਥਾ ਵਿਚ ਪੋਸ਼ਟਿਕ ਅਹਾਰ ਲੋੜੀਂਦੀ ਮਾਤਰਾ ਵਿੱਚ ਸੇਵਨ ਕਰਦੇ ਰਹਿਣ ਦੇ ਬਾਵਜੂਦ ਵਿਅਕਤੀ ਦੇ ਸਰੀਰ ਵਿਚ ਕੁਝ ਪੌਸ਼ਟਿਕ ਤੱਤਾਂ ਦੀ ਘਾਟ ਪੈਦਾ ਹੋਣ ਲੱਗ ਜਾਂਦੀ ਹੈ, ਉਦਾਹਰਣ ਵਜੋਂ ਪ੍ਰੋਟੀਨ ਦਾ ਸਰੋਤ ਸਮਝੇ ਜਾਂਦੇ ਮਾਸਾਹਾਰੀ ਭੋਜਨ ਨੂੰ ਹੀ ਲਈਏ। ਵੱਧ ਮਾਤਰਾ ਵਿਚ ਪ੍ਰੋਟੀਨ (ਮਾਸ, ਮੱਛੀ, ਆਂਡੇ) ਦੀ ਵਰਤੋਂ ਕਰਦੇ ਰਹਿਣ ਨਾਲ ਆਂਤੜੀਆਂ ਵਿਚ ਕੈਲਸ਼ੀਅਮ ਦਾ ਸੋਖਣ ਘਟਣ ਲਗਦਾ ਹੈ ਜਿਸ ਨਾਲ ਹੌਲੀ ਹੌਲੀ ਸਰੀਰ ਵਿਚ ਕੈਲਸ਼ੀਅਮ ਦੀ ਘਾਟ ਪੈਦਾ ਹੋਣ ਲਗਦੀ ਹੈ। ਮਾਸਾਹਾਰੀ ਖਾਧ ਪਦਾਰਥ ਮਿਹਦੇ ਵਿਚ ਜ਼ਹਿਰੀਲੇ ਤੇਜ਼ਾਬ ਦੇ ਇੱਕਠਾ ਹੋਣ ਵਿਚ ਵਾਧਾ ਕਰਦੇ ਹਨ। ਜਿਸ ਨਾਲ ਮਿਹਦੇ ਤੇ ਬਾਕੀ ਅੰਨ-ਤੰਤਰ ਵਿਚ ਤੇਜ਼ਾਬੀ ਮਾਦਾ ਵਧਦਾ ਜਾਂਦਾ ਹੈ ਜੋ ਕੈਲਸ਼ੀਅਮ ਦੀ ਫੁਰਤੀ ਨੂੰ ਘੱਟ ਕਰਦਾ ਜਾਂਦਾ ਹੈ। ਸਾਡੇ ਭੋਜਨ ਦੇ ਮੁੱਖ ਛੇ ਹਿੱਸੇ ਹਨ : ਕਾਰਬੋਹਾਈਡ੍ਰੇਟਸ- ਅਨਾਜ, ਚਾਵਲ, ਦਾਲਾਂ, ਦੁੱਧ, ਆਲੂ, ਸ਼ਲਗਮ ਆਦਿ; ਪ੍ਰੋਟੀਨ - ਦਾਲਾਂ, ਦੁੱਧ, ਦਹੀਂ, ਮਾਸ ਮੱਛੀ ਆਦਿ : ਚਰਬੀ - ਮੱਖਣ, ਘੀ, ਤੇਲ, ਚਰਬੀ ਆਦਿ ;

ਵਿਟਾਮਿਨਜ, ਖਣਿਜ ਲੂਣ ਤੇ ਪਾਂਣੀ। ਇਹਨਾਂ ਵਿੱਚੋਂ ਪਹਿਲੇ ਤਿੰਨ ਘਟਕ ਭਾਵ ਕਾਰਬੋਹਾਈਡਰੇਟ, ਪ੍ਰੋਟੀਨ ਤੇ ਚਰਬੀ ਭੋਜਨ ਨੂੰ ਚਬਾਉਣ, ਪਚਾਉਣ, ਪੌਸ਼ਟਿਕ ਤੱਤਾਂ ਨੂੰ ਅੰਨਤੰਤਰ ਵਿਚ ਜਜਬ ਕਰਨ ਮਲ ਦੇ ਨਿਕਾਸ, ਦਿਲ ਦੀ ਧੜਕਣ, ਫੇਫੜਿਆਂ ਦੀ ਗਤੀ (ਸਾਹ ਲੈਣ ਅਤੇ ਛੱਡਣ) ਜਿਗਰ ਤੇ ਹੋਰ ਰਿਸਾਈ ਗ੍ਰੰਥੀਆਂ ਨੂੰ ਆਪਣਾ ਕੰਮ ਕਾਰ ਕਰਨ ਅਤੇ ਦਿਮਾਗ ਤੇ ਸਪਾਈਨਲ ਕਾਰਡ ਨੂੰ ਆਪਣਾ ਆਮ ਕੰਮ ਸਚਾਰੂ ਰੂਪ ਵਿੱਚ ਜਾਰੀ ਰੱਖਣ, ਮਾਸ ਪੇਸ਼ੀਆਂ ਦੀਆਂ ਗਤੀਵਿਧੀਆਂ (ਚਲਣ ਫਿਰਨ ਉਠਣ ਬੈਠਣ ਆਦਿ) ਆਦਿ ਕਿਰਿਆਵਾਂ ਲਈ, ਸਰੀਰਕ ਵਿਕਾਸ, ਉਤਕਾਂ ਦੇ ਨਿਰਮਾਣ ਤੇ ਉਹਨਾਂ ਦੇ ਰਖ ਰਖਾਅ ਦੇ ਲਈ ਜਰੂਰੀ ਊਰਜਾ ਦੀ ਪੈਦਾਵਾਰ ਦਾ ਕੰਮ ਕਰਦੇ ਹਨ। ਜਦ ਕਿ ਆਖਰੀ ਤਿੰਨ ਤੱਤ ਵੱਖ ਵੱਖ ਰਸਾਇਣਕ ਕਿਰਿਆਵਾਂ ਦੇ ਸਿੱਟੇ ਵਜੋਂ ਨਿਰਮਿਤ ਹੋਣ ਵਾਲੇ ਵੱਖ ਵੱਖ ਜਰੂਰੀ ਪਦਾਰਥਾਂ, ਗ੍ਰੰਥੀਆਂ ਤੋਂ ਨਿਕਲਣ ਵਾਲੇ ਹਾਰਮੋਨਾਂ, ਸਾਰੀਆਂ ਰਸਾਇਣਕ ਕਿਰਿਆਵਾਂ ਨੂੰ ਨੇਪਰੇ ਚੜਾਉਣ ਵਾਲੇ ਐਨਜਾਈਮਾਂ ਦੇ ਕੰਮਾਂ ਵਿਚ ਸਹਿਯੋਗ ਕਰਦੇ ਹਨ। ਇਹਨਾ ਪੌਸ਼ਟਿਕ ਤੱਤਾਂ (ਵਿਟਾਮਿਨਾਂ, ਖਣਿਜ ਲੂਣਾਂ) ਦੀ ਘਾਟ ਵਿੱਚ ਇਹੇ ਕ੍ਰਿਆਵਾਂ ਆਮ ਰੂਪ ਵਿਚ ਜਾਰੀ ਨਹੀਂ ਰਹਿ ਸਕਦੀਆਂ। ਜਿਸ ਨਾਲ ਸਰੀਰ ਵਿਚ ਅਨੇਕਾਂ ਰੋਗਾਂ ਨੂੰ ਵੱਧਣ ਫੁਲਣ ਦਾ ਮੌਕਾ ਮਿਲ ਜਾਂਦਾ ਹੈ। ਇਹ ਤੱਤ ਸਰੀਰ ਨੂੰ ਬਾਹਰੀ ਰੋਗਾਣੂਆਂ ਦੇ ਹਮਲੇ ਅਤੇ ਅੰਦਰੂਨੀ ਵਿਗਾੜਾਂ ਤੋਂ ਸੁਰਖਿਅਤ ਰੱਖਕੇ ਉਸ ਨੂੰ ਰੋਗ ਦੀ ਲਪੇਟ ਵਿਚ ਆਉਣ ਤੋਂ ਬਚਾਉਂਦੇ ਹਨ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਸਰੀਰ ਵਿਚ ਭੋਜਨ ਦੇ ਤਿੰਨ ਮੁੱਖ ਕੰਮ ਹਨ।

(1) ਸਰੀਰ ਦੇ ਸਮੁੱਚੇ ਅੰਦਰੂਨੀ ਅੰਗਾਂ ਤੇ ਬਾਹਰੀ ਅੰਗਾਂ ਦੀਆਂ ਸਾਰੀਆਂ ਕ੍ਰਿਆਵਾਂ ਨੂੰ ਸਚਾਰੂ ਰੂਪ ਨਾਲ ਜਾਰੀ ਰੱਖਣ, ਉਤਕਾਂ (ਖੂਨ, ਮਾਸ ਤੇ ਹੱਡੀਆਂ ਆਦਿ) ਦੀ ਉਸਾਰੀ, ਜ਼ਹਿਰੀਲੇ ਪਦਾਰਥਾਂ ਦਾ ਮੈਟਾਬੋਲਿਜ਼ਮ (ਜਿਗਰ ਦੁਆਰਾ ਦਵਾਈਆਂ ਅਤੇ ਜ਼ਹਿਰੀਲੇ ਪਦਾਰਥਾਂ ਨੂੰ ਸਰਲ ਹਾਨੀ-ਰਹਿਤ ਰਸਾਇਣਾਂ ਵਿਚ ਬਦਲਣਾ) ਅਤੇ ਸਰੀਰ ਦੇ ਲਈ ਊਰਜਾ ਪੈਦਾ ਕਰਨੀ।

(2) ਉਤਕਾਂ ਦੀ ਉਸਾਰੀ, ਵੱਖ ਵੱਖ ਅੰਗਾਂ (ਜਿਗਰ, ਹਾਰਮੋਨ ਗ੍ਰੰਥੀਆਂ, ਪਾਚਣ ਗ੍ਰੰਥੀਆਂ) ਦੀਆਂ ਕਿਰਿਆਵਾਂ ਦੇ ਫਲਸਰੂਪ ਨਿਰਮਿਤ ਹੋਣ ਵਾਲੇ ਜਰੂਰੀ ਪਦਾਰਥਾਂ (ਏਮੀਨੋ ਏਸਡਜ਼) ਖਣਿਜ ਤੱਤਾਂ ਦੀ ਪੂਰਤੀ ਕਰਨਾ ।

(3) ਸਰੀਰ ਦਾ ਹੋਰ ਮੈਟਾਬੋਲਿਜ਼ਮ ਜਿਵੇਂ ਸਰਲ ਪੌਸ਼ਟਿਕ ਤੱਤਾਂ ਨੂੰ ਜਰੂਰੀ ਜਟਿਲ ਪਦਾਰਥਾਂ ਵਿਚ ਬਦਲਣਾ ਜਿਵੇਂ ਅਮਾਈਨੋ ਤੇਜਾਬਾਂ, ਕੈਲਸ਼ੀਅਮ ਫਾਸਫੋਰਸ ਆਦਿ ਤੋਂ ਹੱਡੀਆਂ ਦਾ ਨਿਰਮਾਣ ਅਤੇ ਜਟਿਲ ਪਦਾਰਥਾਂ ਨੂੰ ਸਰਲ ਰਸਾਇਣਾਂ ਵਿਚ ਤਬਦੀਲ ਕਰਨਾ ਜਿਵੇਂ ਬੇਕਾਰ ਹੀਮੋਗਲੋਬਿਨ ਨੂੰ ਲੋਹੇ ਤੇ ਬਿਲੀਰੂਬਿਨ ਵਿਚ ਤੋੜਨਾ ਆਦਿ ਕ੍ਰਿਆਵਾਂ ਦੇ ਲਈ ਵਿਟਾਮਿਨਜ਼ ਦੀ ਪੂਰਤੀ ਕਰਨਾ।

ਜਦ ਵੀ ਵਿਅਕਤੀ ਦੁਆਰਾ ਜਾਣੇ ਜਾਂ ਅਣਜਾਣੇ ਵਿਚ ਅਸੰਤੁਲਿਤ ਤੇ ਦੂਸ਼ਿਤ ਭੋਜਨ ਖਾਧਾ ਜਾਂਦਾ ਹੈ ਤਾਂ ਉਸ ਦੇ ਸਰੀਰ ਵਿਚ ਵੱਖ ਵੱਖ ਪੋਸ਼ਟਿਕ ਤੱਤਾਂ ਦੀ ਕਮੀ ਹੋਣ ਲ਼ਗਦੀ ਹੈ ਜਿਸ ਦੇ ਸਿੱਟੇ ਅਨੇਕਾਂ ਰੋਗਾਂ ਦੇ ਰੂਪ ਵਿੱਚ ਸਾਹਮਣੇ ਆਉਣ ਲਗਦੇ ਹਨ। ਇਥੋਂ ਤੱਕ ਵਿਅਕਤੀ ਦੀਆਂ ਹੱਡੀਆਂ ਵਿਚ ਵੀ ਰੋਗ ਪਣਪਣ ਲਗਦੇ ਹਨ।

**ਗਲਤ ਅਹਾਰ ਦੇ ਸਿੱਟੇ** : ਹੱਡੀਆਂ ਦੇ ਜੋੜਾਂ ਦੇ ਰੋਗਾਂ ਵਿਚ ਆਹਾਰ ਦਾ ਬਹੁਤ ਮਹੱਤਵ ਹੈ। ਗਲਤ ਭੋਜਨ ਖਾਣ ਨਾਲ ਸਾਡੀ ਪ੍ਰਤੀਰੋਧਕ ਪ੍ਰਣਾਲੀ (ਇਮਊਨ ਸਿਸਟਮ) ਗਲਤ ਵਿਹਾਰ ਕਰਨ ਲੱਗਦੀ ਹ। ਇਸ ਕੁਦਰਤੀ ਸਿਸਟਮ, ਜਿਸ ਵਿਚ ਅਨੇਕਾਂ ਇੰਜਾਈਮ, ਖੂਨ ਦੇ ਚਿੱਟੇ ਸੈਲ, ਲਿਮਫੋਸਾਈਟ ਤੇ ਬੀ ਲਿਮਬੋਸਾਈਟ (ਬੋਨਮੈਰੋ ਤੋਂ) ਤੋਂ ਬਣੀਆਂ ਐਂਟੀਬਾਡੀਜ ਆਦਿ ਸ਼ਾਮਲ ਹੁੰਦੇ ਹਨ, ਦਾ ਮੁੱਖ ਕੰਮ ਹੈ ਸਰੀਰ ਵਿੱਚ ਵੱਖ ਵੱਖ ਮਾਰਗਾਂ ਤੋਂ ਉਤਕਾਂ ਵਿਚ ਦਾਖਲ ਹੋਏ ਰੋਗਾਣੂਆਂ ਨਾਲ ਲੜ ਝਗੜ ਕੇ ਉਹਨਾਂ ਨੂੰ ਨਸ਼ਟ ਕਰਨਾ। ਪਰ ਕਈ ਮਾਮਲਿਆਂ ਵਿਚ ਸਾਡੀ ਇਹ ਆਪਣੀ ਰੱਖਿਆ ਪ੍ਰਣਾਲੀ ਹੀ ਬਾਗੀ ਹੋ ਕੇ ਆਪਣੇ ਸਰੀਰ ਦੇ ਜੋੜਾਂ ਦੀਆਂ ਝਿਲੀਆਂ ਤੇ ਨੇੜੇ ਤੇੜੇ ਦੇ ਉਤਕਾਂ (ਪੱਠਿਆਂ, ਰਕਤ ਨਾਲੀਆਂ, ਹੱਡੀਆਂ ਆਦਿ) 'ਤੇ ਹੱਲਾ ਬੋਲਕੇ ਉਹਨਾਂ ਨੂੰ ਨਸ਼ਟ ਕਰਨ ਲੱਗਦੀਆਂ ਹਨ। ਫਲਸਰੂਪ ਉਹਨਾਂ ਸਥਾਨਾਂ (ਹੱਡੀਆਂ ਦੇ ਜੋੜਾਂ ਆਦਿ) ਚ ਸੋਜ਼, ਤੇਜ ਦਰਦ, ਜਲਣ ਆਦਿ ਹੋਣ ਲਗਦੀ ਹੈ। ਰਖਿਆ ਪ੍ਰਣਾਲੀ ਦੇ ਸੈਲਾਂ ਤੇ ਐਂਟੀਬਾਡੀਜ਼ ਕਣ ਬਾਹਰੀ ਪ੍ਰੋਟੀਨ ਕਣਾਂ ਦੇ ਪ੍ਰਤੀ ਅਤੀ ਸੰਵੇਦਨਸ਼ੀਲ ਹੁੰਦੇ ਹਨ। ਜੀਵਾਣੂਆਂ ਦਾ ਬਾਹਰੀ ਕਵਚ ਵੀ ਇਹਨਾਂ ਹੀ ਪ੍ਰੋਟੀਨਾਂ ਨਾਲ ਬਣਦਾ ਹੈ। ਰੱਖਿਆ ਪ੍ਰਣਾਲੀ ਪਹਿਚਾਣ ਕਰਕੇ ਉਹਨਾਂ ਨੂੰ ਚਾਰੋਂ ਪਾਸਿਉ ਘੇਰ ਲੈਂਦੀ ਹੈ ਤੇ ਨਸ਼ਟ ਕਰ ਸੁਟਦੀ ਹੈ। ਸਾਡੇ ਖਾਧ ਪਦਾਰਥਾਂ ਦੇ ਇੱਕ ਮੁੱਖ ਅੰਗ ਪ੍ਰਣਾਲੀ ਵਿੱਚ ਪਾਚਕ ਇੰਜਾਈਮਾਂ ਦੁਆਰਾ ਪੂਰਨ ਪਾਚਣ ਹੋਕੇ ਸੂਖਮ ਅਮਾਇਨੋ ਅਮਲਾਂ ਵਿੱਚ ਵਟ ਜਾਂਦਾ ਹੈ। ਜਜਬ ਹੋਣ ਪਿਛੋਂ ਇਹਨਾਂ ਚੋਂ ਕਈ ਜਰੂਰੀ ਪਦਾਰਥਾਂ ਦੀ ਉਸਾਰੀ ਹੁੰਦੀ ਹੈ ਪਰ ਜਦ ਕਿਸੇ ਕਾਰਨ ਕਰਕੇ ਅਹਾਰ ਵਿੱਚ ਮੌਜੂਦ ਪ੍ਰੋਟੀਨ ਦਾ ਅੰਤੜੀ ਵਿਚ ਪੂਰਨ ਪਾਚਣ ਨਾ ਹੋਕੇ ਕੇਵਲ ਪੈਪਟੋਨ ਜਾਂ ਪੈਪਟ੍ਰਾਈਡ ਤੱਕ ਹੀ ਪਾਚਣ ਹੁੰਦਾ ਹੈ ਤਾਂ ਇਹ ਇਸੇ ਰੂਪ ਵਿਚ ਜਜ਼ਬ ਹੋ ਕੇ ਸਰੀਰ ਦੀ ਰੱਖਿਆ ਪ੍ਰਣਾਲੀ ਦੇ ਸੈਲਾਂ ਨੂੰ ਪ੍ਰੋਟੀਨ ਕਣਾਂ ਵਾਂਗੂ ਹੀ ਉਤੇਜਿਤ ਕਰ ਦਿੰਦੇ ਹਨ। ਇਸ ਤਰ੍ਹਾਂ ਹੌਲੀ ਹੌਲੀ ਇਹ ਸੈਲ ਬਾਗੀ ਹੁੰਦੇ ਜਾਂਦੇ ਹਨ ਅਤੇ ਦਮਾ, ਐਕਜ਼ੀਮਾ, ਸੰਗ੍ਰਹਿਣੀ ਆਦਿ ਰੋਗਾਂ ਦਾ ਕਾਰਨ ਬਣਦੇ ਹਨ। ਲਗਾਤਾਰ ਅਸੰਤੁਲਿਤ ਭੋਜਨ ਖਾਣ ਨਾਲ ਸਰੀਰ ਵਿੱਚ ਵੱਖ ਵੱਖ ਪੌਸ਼ਟਿਕ ਤੱਤਾਂ ਦੀ ਘਾਟ ਪੈਦਾ ਹੁੰਦੀ ਚਲੀ ਜਾਂਦੀ ਹੈ ਅਤੇ ਕੁਪੋਸ਼ਣ ਜਨਤ ਕਈ ਤਰ੍ਹਾਂ ਦੇ ਰੋਗੀ ਪੈਦਾ ਹੋਣ ਲਗਦੇ ਹਨ।

**ਹੱਡੀਆਂ ਦੇ ਰੋਗ** : 40 ਸਾਲ ਦੀ ਉਮਰ ਤੋਂ ਬਾਅਦ ਸਰੀਰ ਨੂੰ ਕਸ਼ਟ ਦੇਣ ਵਾਲੇ ਕ਼ਿਹੜੇ ਕਿਹੜੇ ਰੋਗ ਹਨ ? ਇਸ ਦੇ ਜੁਆਬ ਵਿੱਚ ਆਮ ਤੌਰ ਤੇ ਲੋਕ ਸ਼ੂਗਰ ਦੀ ਬੀਮਾਰੀ, ਦਿਲ ਦੇ ਰੋਗਾਂ, ਪੁਰਸ਼ ਗ੍ਰੰਥੀ ਪ੍ਰੋਸਟੇਟ ਦੀ ਸੋਜ, ਕੈਂਸਰ ਆਦਿ ਦਾ ਨਾਂ ਲੈਂਦੇ ਹਨ



ਪਰ ਇਹਨਾਂ ਰੋਗਾਂ ਤੋਂ ਇਲਾਵਾ ਵੀ ਇੱਕ ਅਜਿਹਾ ਰੋਗ ਹੈ ਜੋ ਲੋਕਾਂ ਨੂੰ ਬਹੁਤ ਕਸ਼ਟ ਪਹੁੰਚਾਉਂਦਾ ਹੈ ਇਹ ਹੈ ਹੱਡੀਆਂ ਦਾ ਓਸਟੀਓ-ਆਰਥਰਾਈਟਸ਼। ਮਨੁੱਖ ਦੀ ਜਿਵੇਂ ਜਿਵੇਂ ਉਮਰ ਵਧਦੀ ਜਾਂਦੀ ਹੈ ਤਿਵੇਂ ਤਿਵੇਂ ਸਰੀਰ ਦੀਆਂ ਹੱਡੀਆਂ ਦਾ ਘਿਸਾਅ ਵੀ ਵਧਦਾ ਜਾਂਦਾ ਹੈ। ਇਸੇ ਕਾਰਨ ਭਾਂਵ ਹੱਡੀਆਂ ਦੇ ਘਿਸਾਅ ਦੇ ਸਿੱਟੇ ਵਜੋਂ ਦਰਦਾਂ ਦੀ ਸੰਭਾਵਨਾ ਵਧ ਜਾਂਦੀ ਹੈ। ਜਿਸ ਜੋੜ ਦੀ ਵਧ ਵਰਤੋਂ ਹੁੰਦੀ ਹੈ ਉਹਨਾਂ ਵਿਚ ਇਹ ਰੋਗ ਪ੍ਰਗਟ ਹੋਣ ਲਗਦਾ ਹੈ ਜਿਵੇਂ ਗੁੱਟਾਂ ਦੇ ਜੋੜ, ਕਮਰ, ਗੋਡੇ, ਗਰਦਨ ਦੇ ਮਣਕਿਆਂ ਦੇ ਜੋੜ ਆਦਿ। ਇਹਨਾ ਵਿੱਚ ਵੀ ਪੈਰ ਦੀ ਟੀਬੀਆ-ਫਿਬੂਲਾ ਤੇ ਫੀਮਰ ਹੱਡੀ ਵਿਚਕਾਰ ਜੋ ਗੋਡੇ ਦਾ ਜੋੜ ਬਣਦਾ ਹੈ ਉਸ ਵਿਚ ਇਹ ਰੋਗ ਵੱਧ ਹੁੰਦਾ ਹੈ। ਵੈਸੇ ਤਾਂ ਸਰੀਰ ਦੇ ਸਮੁੱਚੇ ਜੋੜਾਂ ਵਿਚੋਂ ਇਹ ਸਭ ਤ੍ਰੋਂ ਮਜਬੂਤ ਜੋੜ ਹੈ ਪਰ ਇਸ ਦੀ ਹੀ ਸਭ ਤੋਂ ਵਧ ਵਰਤੋਂ ਹੁੰਦੀ ਹੈ। ਚਲਣ ਫਿਰਨ, ਉਠਣ ਬੈਠਣ, ਦੌੜਨ, ਖੜੇ ਰਹਿਣ, ਸਰੀਰ ਦਾ ਵਜਨ ਢੋਣ, ਭਾਰ ਉਠਾਉਣ ਆਦਿ ਕੰਮ ਇਸੇ ਵੱਲੋਂ ਹੁੰਦੇ ਹਨ। ਇਸ ਲਈ ਇਸ ਜੋੜ ਵਿਚ ਓਸਟੀਓ-ਅਰਥਰਾਈਟਸ ਬਹੁਤ ਹੁੰਦਾ ਹੈ। ਆਧੁਨਿਕ ਖੋਜਾਂ ਵਿਚ ਇਸ ਰੋਗ ਦਾ ਇੱਕ ਮੁੱਖ ਕਾਰਨ ਕੁਝ ਰੋਗਾਣੂਆਂ ਦੀ ਇਨਫੈਕਸ਼ਨ ਤੇ ਅੰਲਰਜਿਕ ਪ੍ਰਤੀਕ੍ਰਿਆ ਦਰਸਾਉਣ ਵਾਲੇ ਕੁਝ ਪ੍ਰੋਟੀਨ ਕਣਾਂ ਨੂੰ ਵੀ ਮੰਨਿਆ ਜਾਂਦਾ ਹੈ। ਸਰੀਰ ਦੀ ਪਾਚਣ ਕ੍ਰਿਆ ਦੇ ਵਿਗਾੜ ਤੋਂ ਕੁਝ ਤੇਜ ਤਰਾਰ ਰੁਮੇਟਾਇਡ ਫੈਕਟਰ ਆਟੋ ਐਂਟੀਜਨੰ (ਅਲਰਜਿਕ) ਪ੍ਰੋਟੀਨੰ ਕਣ ਪੈਦਾ ਹੋਣ ਲਗਦੇ ਹਨ ਜੋ ਜੋੜਾਂ ਦੀ ਸਾਈਨੋਵੀਅਲ ਝਿੱਲੀ ਨੂੰ ਨੁਕਸਾਨ ਪਹੁੰਚਾਉਂਦੇ ਹਨ ਕਿਉਂਕਿ ਇਹਨਾਂ ਐਂਟੀਜਨਾਂ ਦੇ ਵਿਰੁੱਧ ਸਰੀਰ ਵਿਚ ਕੁਝ ਵਿਸ਼ੇਸ਼ ਕਿਸਮ ਦੇ ਪ੍ਰਤੀਪਿੰਡ (ਐਂਟੀਬਾਡੀਜ਼) ਬਨਣ ਲੱਗ ਜਾਂਦੇ ਹਨ। ਇਹਨਾ ਐਂਟੀਜਨ ਤੇ ਐਂਟੀਬਾਡੀਜ਼ ਦੇ ਆਪਸੀ ਸੰਘਰਸ਼ ਵਿਚ ਸਾਈਨੋਵੀਅਲ ਝਿੱਲੀ ਨੂੰ ਭਾਰੀ ਨੁਕਸਾਨ ਪਹੁੰਚਦਾ ਹੈ ਜਿਸ ਨਾਲ ਹੱਡੀਆਂ ਦੇ ਸਿਰਿਆਂ 'ਤੇ ਦਰਦ ਰਹਿਣ ਲਗਦਾ ਹੈ। ਇਹ ਕਿਸਮ ਵੱਧ ਵਜਨ ਵਾਲੇ ਮੋਟੇ ਵਿਅਕਤੀਆਂ ਵਿਚ ਵੀ ਜਿਆਦਾ ਹੁੰਦੀ ਹੈ ਕਿਉਂਕਿ ਉਹਨਾਂ ਵਿਚ ਵੱਧ ਭਾਰ ਦੇ ਕਾਰਣ ਇਕ ਤਾਂ ਜੋੜਾਂ 'ਤੇ ਵੱਧ ਦਬਾਅ ਪੈਣ ਲਗਦਾ ਹੈ ਜਿਸ ਨਾਲ ਹੱਡੀਆਂ ਦੇ ਛਿੱਜਣ ਦੀ ਪ੍ਰੀਕ੍ਰਿਆ ਤੇਜ ਹੋ ਜਾਂਦੀ ਹੈ ਤੇ ਦੂਜਾ ਉਹਨਾਂ ਵੱਲ ਖੂਨ ਸਪਲਾਈ ਦੀ ਰਫਤ਼ਾਰ ਹੌਲੀ ਪੈਣ ਲਗਦੀ ਹੈ। ਰੋਗੀ ਜਦ ਜੋੜਾਂ ਦੀ ਸਖਤ ਦਰਦ ਦੇ ਕਾਰਨ ਹਿਲਣ ਜੁਲਣ ਵਿਚ ਵੀ ਦਰਦ ਮਹਿਸੂਸ ਕਰਨ ਲਗਦਾ ਹੈ 'ਤਾਂ ਰੋਗੀ ਆਪਣੀ ਸਰੀਰਕ ਫੁਰਤੀ ਨੂੰ ਹੌਲੀ ਹੌਲੀ ਘੱਟ ਕਰਨ ਲੱਗਦਾ ਹੈ। ਸਿੱਟੇ ਵਜੋਂ ਉਸ ਦਾ ਵਜਨ ਹੋਰ ਵਧਦਾ ਜਾਂਦਾ ਹੈ। 40-45 ਸਾਲ ਦੀ ਉਮਰ ਵਿਚ ਰਜੋਨਵਿਰਤ (ਮੀਨੋਪਾਜ਼) ਵਾਲੀਆਂ ਔਰਤਾਂ ਵਿਚ ਵੀ ਇਹ ਰੋਗ ਵੱਧ ਪਣਪਦਾ ਹੈ। ਅਸਲ ਵਿਚ ਓਸਟੀਉ-ਅਰਥਰਾਈਟਸ ਪਾਚਣ ਦੀ ਗੜਬੜੀ ਵਾਲਾ ਰੋਗ ਹੈ ਇਸ ਲਈ ਹਾਰਮੋਨਲ ਗ੍ਰੰਥੀਆਂ ਦੇ ਵਿਕਾਰ, ਗ੍ਰੰਥੀਆਂ ਵਿਚ ਲੁਬਰੀਕੇਸ਼ਨ ਦੀ ਘਾਟ, ਕਾਰਟੀਲੇਜ ਦੀ ਲਚਕ ਚਲੇ ਜਾਣਾ ਇਸ ਰੋਗ ਦੇ ਮੁੱਖ ਕਾਰਨ ਹਨ।

ਹੱਡੀਆਂ ਦੇ ਜੋੜਾਂ ਨਾਲ ਸਬੰਧਤ ਇੱਕ ਹੋਰ ਮੁੱਖ ਰੋਗ ਹੈ ਜਿਸ਼ ਨੂੰ ਗਠੀਆ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਰੋਗ ਦਾ ਹਮਲਾ ਅਕਸਰ ਵੱਡੇ ਅੰਗੂਠੇ ਦੇ ਜੋੜਾਂ ਤੋਂ ਸ਼ੁਰੂ ਹੁੰਦਾ ਹੈ ਜੋ ਬਾਅਦ ਵਿੱਚ ਦੂਜੇ ਜੋੜਾਂ ਤੱਕ ਵੱਧ ਜਾਂਦਾ ਹੈ। ਇਸ ਰੋਗ ਵਿੱਚ ਸੋਜ ਦੇ ਨਾਲ ਨਾਲ ਤੇਜ ਦਰਦ ਰੋਗੀ ਨੂੰ ਆਪਣੇ ਜੋੜ ਵਿਚ ਮਹਿਸੂਸ ਹੁੰਦਾ ਹੈ। ਵੈਸੇ ਤਾਂ ਪਹਿਲਾਂ ਗਠੀਆ ਇੱਕ ਪਿਤਾ ਪੁਰਖੀ ਰੋਗ ਮੰਨਿਆ ਜਾਂਦਾ ਹੈ ਜੋ ਔਲਾਦ ਨੂੰ ਮਾਪਿਆਂ ਤੋਂ ਵਿਰਾਸਤ ਵਿਚ ਮਿਲਦਾ ਹੈ ਕਿਉਂਕਿ 60 ਤੋਂ 80 ਫੀਸਦੀ ਤੱਕ ਰੋਗ ਵਿਚ ਪਿਤਾ ਪੁਰਖੀ ਲੱਛਣ ਮਿਲਦੇ ਹਨ ਪਰ ਹੁਣ ਇਸਦੇ ਨਾਲ ਹੀ ਅਜਿਹਾ ਵੀ ਮੰਨਿਆ ਜਾਂਦਾ ਹੈ ਕਿ ਇਕ ਵਿਸ਼ੇਸ਼ ਪ੍ਰੋਟੀਨ - *ਪੁਰੀਨ* ਜੋ ਨਿਊਕਲੀਓ ਪ੍ਰੋਟੀਨ ਵਾਲੇ ਪਦਾਂਰਥੰ ਤੇ ਮਾਸ ਮੱਛੀ, ਆਂਡੇ, ਦਾਲਾਂ ਆਦਿ ਵਿਚ ਵੱਧ ਪਾਇਆ ਜਾਂਦਾ ਹੈ। ਇਹ ਪਾਚਣ ਦੀ ਗੜਬੜ ਵਾਲਾ ਰੋਗ ਹੈ। ਇਸ ਪੁਰੀਨ ਦੇ ਕਾਰਨ ਰੋਗੀ ਦੇ ਖੂਨ ਵਿੱਚ ਯੂਰਿਕ ਏਸਡ ਦਾ ਪੱਧਰ ਖੂਨ ਵਿਚ ਆਪਣੇ ਆਮ ਪੱਧਰ ਭਾਵ 6 ਮਿਲੀਗ੍ਰਾਮ ਪ੍ਰਤੀ 100 ਮਿ. ਲਿਟਰ ਤੋਂ ਵਧਣ ਲਗਦਾ ਹੈ। ਖੂਨ ਵਿਚ ਯੂਰਿਕ ਏਸਡ ਦੇ ਵਧਣ ਨਾਲ ਪਲਾਜਮਾ ਵਿਚ ਚਿੱਟੇ ਰਕਤ ਕਣਾਂ ਦੀ ਬਹੁਗਿਣਤੀ ਨਾਭੀ ਵਾਲੀਆਂ ਕਣਕਾਵਾਂ ਵਿਚ ਵਾਧਾ ਤੇ ਖੂਨ ਦੇ ਪਲਾਜਮਾ ਵਿਚ ਯੂਰੇਟ ਦਾ ਵਾਧਾ ਹੋਣ ਲੱਗ ਜਾਂਦਾ ਹੈ। ਪੇਸ਼ਾਬ ਵਿਚ ਵੀ ਯੂਰਿਕ ਐਸਿਡ ਵੱਧ ਜਾਣ ਲਗਦਾ ਹੈ। ਇਸ ਰੋਗ ਵਿਚ ਜੋੜ ਦੇ ਨੇੜਲੇ ਹਿੱਸਿਆਂ, ਕੰਨ ਦੀ ਬਾਹਰੀ ਕਾਰਟੀਲੇਜ ਵਿਚ ਯੁਰੇਟ ਕਰਿਸਟਲ ਇੱਕਠੇ ਹੋਣ ਲਗਦੇ ਹਨ। ਜਦ ਕਿ ਪੇਸ਼ਾਬ ਪ੍ਰਣਾਲੀ ਵਿਚ ਪਥਰੀਆਂ ਤੱਕ ਬਣ ਜਾਂਦੀਆਂ ਹਨ। ਗਠੀਆ ਰੋਗ ਵਿਚ ਦਰਦ ਸਵੇਰ ਵੇਲੇ ਜਿਆਦਾ ਹੁੰਦਾ ਹੈ ਤੇ ਰੋਗੀ ਰਾਤ ਨੂੰ ਅਚਾਨਕ ਉਠ ਕੇ ਬਹਿ ਜਾਂਦਾ ਹੈ। ਦਰ੍ਦ ਅਕਸਰ ਸੱਜੇ ਪੈਰ ਦੇ ਅੰਗੂਠੇ, ਅੱਡੀ, ਗਿੱਟਿਆਂ ਤੇ ਕੰਨਾਂ ਵਿਚ ਵੀ ਹੁੰਦਾ ਹੈ। ਜੋੜ ਸੁੱਜ ਕੇ ਤਾਪਮਾਨ ਵਧ ਜਾਂਦਾ ਹੈ। ਖੂਨ ਵਿਚ ਯੂਰਿਕ ਐਸਿਡ ਦੀ ਮਾਤਰਾ ਸਰੀਰ ਦੇ ਉਤਕਾਂ ਦੇ ਨਸ਼ਟ ਹੋਣ, ਖਾਣੇ ਵਿਚ ਨਿਊਕਲੀਓ ਪ੍ਰੋਟੀਨ ਵਾਲੇ ਅਹਾਰ (ਮਾਸ ਮੱਛੀ, ਆਂਡੇ, ਦਾਲਾਂ) ਦੀ ਮਾਤਰਾ ਵੱਧ ਹੋਣ, ਕਾਫੀ ਤੇ ਕੋਕ ਵਿਚ ਮੌਜੂਦ ਮਿਥਾਇਨ ਪੁਰੀਨ ਤੇ ਕੈਫੀਨ ਦੇ ਕਾਰਨ ਵੀ ਵਧ ਜਾਂਦੀ ਹੈ।

**ਹੱਡੀਆਂ ਦੇ ਰੋਗਾਂ ਵਿੱਚ ਵਿਅਕਤੀ ਦਾ ਭੋਜਨ** : ਹੱਡੀ ਦੇ ਆਮ ਵਿਕਾਸ ਤੇ ਮਜਬੂਤੀ ਲਈ ਬਚਪਨ ਤੋਂ ਹੀ ਅਜਿਹੇ ਖਾਧ ਪਦਾਰਥ ਭਰਪੂਰ ਮਾਤਰਾ ਵਿਚ ਅਹਾਰ ਵਿਚ ਮੌਜੂਦ ਹੋਣੇ ਚਾਹੀਦੇ ਹਨ ਜੋ ਹੱਡੀਆਂ ਦੇ ਲਈ ਅਸਾਨੀ ਨਾਲ ਕੈਲਸ਼ੀਅਮ, ਫਾਸਫੋਰਸ, ਮੈਗਨੀਸ਼ੀਅਮ, ਵਿਟਾਮਿਨ ਏ, ਸੀ ਅਤੇ ਡੀ, ਤੇ ਹੋਰ੍ ਜ਼ਰੂਰੀ ਪ੍ਰੋਟੀਨ ਵਾਲੇ ਮੁੱਖ ਪਦਾਰਥ ਮੁਹਈਆ ਕਰਵਾ ਸਕਣ। ਕੈਲਸ਼ੀਅਮ ਖਣਿਜ ਤੱਤ ਵਾਲੇ ਮੁੱਖ ਖਾਧ ਪਦਾਰਥ ਹਨ : ਦੁੱਧ ਤੇ ਦਹੀਂ ਅਤੇ ਉਸ ਤੋਂ ਤਿਆਰ ਪਦਾਰਥ, ਪਨੀਰ, ਪੱਤੇਦਾਰ ਹਰੀਆਂ ਸਬਜੀਆਂ ਆਦਿ। ਇਸੇ ਤਰਾਂ ਦੁੱਧ, ਦਹੀਂ, ਪਨੀਰ੍, ਆਂਡੇ, ਮਾਸ, ਮੱਖਣ, ਅਨਾਜ ਦੇ ਸੂੜ੍ਹੇ, ਅਖਰੋਟ ਆਦਿ ਵਿਚ ਫਾਸਫੋਰਸ ਖਣਿਜ ਲੋੜੀਂਦੀ ਮਾਤਰਾ ਵਿਚ ਮੌਜੂਦ ਰਹਿੰਦਾ ਹੈ। ਜਦ ਕਿ ਕੇਲਾ, ਅਨਾਜ ਦੇ

ਸੂੜ੍ਹੇ, ਦਾਲਾਂ, ਦੁੱਧ, ਹਰੀਆਂ ਸਬਜੀਆਂ, ਅਖਰੋਟ ਆਦਿ ਮੈਗਨੀਸ਼ੀਅਮ ਤੱਤ ਦੇ ਲੋੜੀਂਦੇ ਸਰੋਤ ਹਨ। ਹੱਡੀਆਂ ਦੇ ਵਿਕਾਸ ਦੇ ਲਈ ਜੀਵਨ ਦੇ ਸ਼ੁਰੂ.ਤੋਂ ਲੈ ਕੇ ਮੌਤ ਤੱਕ ਸਾਰੇ ਬੰਦਿਆਂ ਨੂੰ ਵਿਟਾਮਿਨ ਡੀ ਦੀ ਜ਼ਰੂਰਤ ਰਹਿੰਦੀ ਹੈ। ਵਿਟਾਮਿਨ ਡੀ ਦੀ ਸਰੀਰ ਵਿੱਚ ਘਾਟ ਨਾਲ ਹੱਡੀਆਂ ਵਿਚ ਕੈਲਸ਼ੀਅਮ, ਫਾਸਫੋਰਸ ਆਦਿ ਖਣਿਜ ਤੱਤਾਂ ਦੀ ਕਮੀ ਨਾਲ ਹੱਡੀਆਂ ਤੇ ਦੰਦ ਕਮਜੋਰ ਹੋਣ ਲੱਗਦੇ ਹਨ। ਇਸ ਵਿਟਾਮਿਨ ਦੀ ਵੱਧ ਕਮੀ ਹੋ ਜਾਣ 'ਤੇ ਇਕ ਮਹੀਨੇ ਤੋਂ 18 ਮਹੀਨੇ ਤੱਕ ਦੇ ਬੱਚਿਆਂ ਨੂੰ ਰਿਕੇਟਸ ਹੋ ਜਾਂਦਾ ਹੈ ਜਿਸ ਨਾਲ ਹੱਡੀਆਂ ਟੇਢੀਆਂ ਤੇ ਨਰਮ ਹੋਣ ਲਗਦੀਆਂ ਹਨ। ਵੱਡਿਆਂ ਵਿਚ ਵਿਟਾਮਿਨ ਡੀ ਦੀ ਘਾਟ ਨਾਲ ਜੋੜਾਂ ਦਾ ਦਰਦ ਤੱਕ ਹੋਣ ਲੱਗਦਾ ਹੈ। ਜੇ ਗਰਭਵਤੀ ਔਰਤ ਨੂੰ ਵਿਟਾਮਿਨ ਡੀ ਦੀ ਕਮੀ ਹੋ ਜਾਵੇ ਤਾਂ ਜਨਮ ਪਿਛੋਂ ਉਸ ਦੇ ਬੱਚਿਆਂ ਦੇ ਦੰਦ ਕਮਜੋਰ ਹੁੰਦੇ ਹਨ ਤੇ ਉਹਨਾਂ ਨੂੰ ਕੀੜਾ ਜਲਦੀ ਲਗਦਾ ਹੈ ਤੇ ਉਹ ਜਲਦੀ ਟੁੱਟ ਸਕਦੇ ਹਨ। ਇਸ ਦੀ ਘਾਟ ਨਾਲ ਵਿਅਕਤੀ ਨੂੰ ਦਮਾ ਰੋਗ ਵੀ ਹੋ ਜਾਂਦਾ ਹੈ। ਅਸਲ ਵਿੱਚ ਵਿਟਾਮਿਨ ਡੀ 10 ਦੇ ਲਗਭਗ ਸਟੀਰੋਲ ਰਸਾਇਣਾਂ ਦੇ ਸਮੂਹ ਦਾ ਨਾਂ ਹੈ ਇਹਨਾਂ ਵਿਚੋਂ ਮਨੁੱਖ ਦੇ ਲਈ ਐਗਰੋਕੈਲਸ਼ੀਅਮ (ਡੀ-2) ਤੇ ਕੋਲੇ-ਕੈਲਸ਼ੀਅਮ (ਡੀ-3) ਹੀ ਵੱਧ ਮਹੱਤਵ ਪੂਰਨ ਹਨ।

ਵਨਸਪਤੀਆਂ ਵਿੱਚ ਮੌਜੂਦ ਐਗਰੋਸਟੇਰੋਲ ਰਸਾਇਣ 'ਤੇ ਜਦ ਸੂਰਜ ਦੀ ਰੋਸ਼ਨੀ ਦੀਆਂ ਪਰਾ-ਬੈਂਗਨੀ ਕਿਰਣਾਂ ਦੀ ਪ੍ਰਤੀਕ੍ਰਿਆ ਹੁੰਦੀ ਹੈ ਤਾਂ ਇਹ ਵਿਟਾਮਿਨ ਡੀ-2 ਵਿਚ ਬਦਲ ਜਾਂਦਾ ਹੈ। ਇਸ ਤਰ੍ਹਾਂ ਸਾਡੀ ਚਮੜੀ ਦੇ ਐਪੀਡਰਮਲ ਸੈਲਾਂ 'ਤੇ ਜਦ ਸੂਰਜ ਦੀਆਂ ਪਰਾ-ਬੈਂਗਨੀ ਕਿਰਣਾਂ ਪੈਂਦੀਆਂ ਹਨ ਤਾਂ ਵਿਟਾਮਿਨ ਡੀ ਦਾ ਪਹਿਲਾ ਰੂਪ (7-ਡੀ-ਹਾਈਡਰੋਕਲੇਸਟ੍ਰੀਲ) ਵਿਟਾਮਿਨ ਡੀ-3 ਵਿੱਚ ਬਦਲ ਜਾਂਦਾ ਹੈ। ਇਸ ਤਰ੍ਹਾਂ ਆਪਣੀ ਜਰੂਰਤ ਦਾ ਵਿਟਾਮਿਨ ਡੀ ਖੁਦ ਸਾਡੀ ਚਮੜੀ ਸੂਰਜ ਦੀ ਰੋਸ਼ਨੀ ਵਿਚ ਤਿਆਰ ਕਰ ਲੈਂਦੀ ਹੈ ਪਰ ਚਮੜੀ ਵਿਚ ਵਿਟਾਮਿਨ ਡੀ ਦੇ ਪੂਰਵ ਰੂਪ ਦੀ ਮੌਜੂਦਗੀ ਜ਼ਰੂਰੀ ਹੁੰਦੀ ਹੈ। ਵਿਟਾਮਿਨ ਡੀ ਅਕਸਰ ਉਹਨਾਂ ਸਾਰੇ ਖਾਧ ਪਦਾਰਥਾਂ ਵਿਚ ਹੀ ਵੱਧ ਪਾਇਆ ਜਾਂਦਾ ਹੈ ਜਿਨ੍ਹਾਂ ਵਿਚ ਵਿਟਾਮਿਨ ਏ ਵੀ ਲੋੜੀਂਦੀ ਮਾਤਰਾ ਵਿਚ ਮੁੱਹਈਆਂ ਰਹਿੰਦਾ ਹੈ, ਇਹ ਚਰਬੀ ਵਿਚ ਘੁਲਣਸ਼ੀਲ ਵਿਟਾਮਿਨ ਹੈ। ਇਸ ਦੇ ਮੁੱਖ ਸਰੋਤ ਹਨ ਹਰੀਆਂ ਸਾਗ ਸਬਜੀਆਂ, ਗਾਜਰ, ਪੱਤਾ ਗੋਭੀ, ਪਾਲਕ, ਮੂਲੀ, ਸਰੋਂ ਦਾ ਸਾਗ, ਟਮਾਟਰ ਪੁਦੀਨਾ, ਹਰਾ ਧਨੀਆ, ਚੋਕਰ ਵਾਲੇ ਆਟੇ ਦੀ ਰੋਟੀਆਂ, ਪਪੀਤਾ, ਦੁੱਧ, ਘੀ, ਮੱਖਣ, ਨਾਰੀਅਲ ਦਾ ਤੇਲ, ਸ਼ਾਰਕ ਮੱਛੀ ਦੇ ਜਿਗਰ ਦਾ ਤੇਲ (ਇੱਕ ਚਮਚ ਵਿਚ 200 ਯੂਨਿਟ) ਹੇਲੀਬੁਟ ਮੱਛੀ ਦੇ ਜਿਗਰ ਦੀ ਚਰਬੀ (ਇੱਕ ਚਮਚ 'ਚ 3600 ਯੂਨਿਟ) ਆਦਿ। ਹੱਡੀਆਂ ਦੇ ਸੈਲਾਂ ਦੇ ਆਮ ਵਿਕਾਸ ਅੰਤੇ ਉਸ ਦੇ ਅਕਾਰ ਨੂੰ ਬਣਾਈ ਰੱਖਣ ਲਈ ਵਿਟਾਮਿਨ ਏ ਦੀ ਜਰੂਰਤ ਵੀ ਹੁੰਦੀ ਹੈ ਇਸ ਦੀ ਕਮੀ ਨਾਲ ਹੱਡੀਆਂ ਅਤੇ ਆਂਤੜੀਆਂ ਕਮਜੋਰ ਹੋਣ ਲਗਦੇ ਹਨ ਤੇ ਉਹਨਾਂ ਦਾ ਵਧਣਾ ਮੱਠਾ ਪੈ ਜਾਂਦਾ ਹੈ। ਇਸ ਦੀ ਕਮੀ ਦਾ ਅੱਖਾਂ ਦੀ ਝਿੱਲੀ 'ਤੇ ਵੀ ਪ੍ਰਭਾਵ ਪੈਂਦਾ ਹੈ ਤੇ ਨਿਗਾਹ ਕਮਜੋਰ ਹੋਣ ਲੱਗਦੀ ਹੈ। ਰੋਗੀ ਨੂੰ ਅੰਧਰਾਤਾ ਹੋ ਜਾਂਦਾ ਹੈ। ਵਿਟਾਮਿਨ ਏ ਵਿਅਕਤੀ ਨੂੰ ਇਨਫੈਕਸ਼ਨ ਤੋਂ ਵੀ ਬਚਾਉਂਦਾ ਹੈ। ਇੱਕ ਵੱਡੇ ਬੰਦੇ ਨੂੰ ਰੋਜ਼ਾਨਾ 1000 ਤੋਂ 3000 ਯੂਨਿਟ ਵਿਟਾਮਿਨ ਏ ਦੀ ਜਰੂਰਤ ਹੁੰਦੀ ਹੈ ਜਦਕਿ ਬੱਚਿਆਂ ਨੂੰ ਰੋਜ਼ਾਨਾ 500 ਤੋਂ 800 ਯੂਨਿਟ ਦੀ ਜ਼ਰੂਰਤ ਹੁੰਦੀ ਹੈ। ਵਿਟਾਮਿਨ ਏ ਪ੍ਰਾਣੀਆਂ ਵਿਚ ਕੈਰੋਟੀਨਾਇਡ ਕੇਰੋਟੀਨ ਦੇ ਰੂਪ ਵਿੱਚ ਮਿਲਦਾ ਹੈ। ਵਿਟਾਮਿਨ ਏ ਦੇ ਮੁੱਖ ਸਰੋਤ ਹਨ : 100 ਗ੍ਰਾਮ ਪੱਤਾ ਗੋਭੀ ਵਿਚ 2000 ਯੂਨਿਟ, ਹਰੇ ਧਨੀਏ ਵਿਚ 10 ਹਜ਼ਾਰ ਯੂਨਿਟ, ਮੂਲੀ ਦੇ ਪੱਤੇ ਵਿਚ 6500 ਯੂਨਿਟ, ਪੁਦੀਨੇ ਵਿਚ 2500 ਯੂਨਿਟ, ਪਾਲਕ ਵਿਚ 5500 ਯੂਨਿਟ, ਪੱਕੇ ਪਪੀਤੇ ਵਿਚ 2000, ਪੱਕੇ ਅੰਬ ਵਿੱਚ 4500 ਯੂਨਿਟ, ਟਮਾਟਰ ਵਿਚ 300 ਯੂਨਿਟ, ਦੁੱਧ ਵਿਚ 200 ਯੂਨਿਟ, ਘੀ ਵਿਚ 2000 ਯੂਨਿਟ, ਮੱਖਣ ਵਿਚ 2500 ਯੂਨਿਟ, ਇੱਕ ਆਂਡੇ ਵਿਚ 2000 ਯੂਨਿਟ, ਹੇਲੀਬੁੱਟ ਮੱਛੀ ਦੀ ਚਰਬੀ ਵਿਚ 60000 ਯੂਨਿਟ (ਇੱਕ ਚਮਚ) ਆਦਿ। ਕੁਝ ਲੋਕਾਂ ਵਿਚ ਵਿਟਾਮਿਨ ਸੀ ਵਾਲੇ ਖੱਟੇ ਫਲ ਖਾਣ ਨਾਲ ਹੱਡੀਆਂ ਦਾ ਦਰਦ ਵਧ ਜਾਂਦਾ ਹੈ ਪਰ ਅਸਲ ਵਿਚ ਅਜਿਹਾ ਨਹੀਂ ਹੁੰਦਾ। ਵਿਟਾਮਿਨ ਸੀ ਦੀ ਘਾਟ ਨਾਲ ਨਾਂ ਸਿਰਫ ਹੱਡੀਆਂ ਦੀਆਂ ਓਸਟੀਓ-ਕੋਲੇਜੀਨਸ ਫੇਬਰਜ਼ ਰਚਨਾਵਾਂ ਹੀ ਨਸ਼ਟ ਹੋਣ ਲੱਗਦੀਆਂ ਹਨ ਬਲਕਿ ਉਹਨਾਂ ਵਿਚ ਪ੍ਰੋਟੀਨ ਦੇ ਨਿਰਮਾਣ ਦੀ ਪ੍ਰੀਕ੍ਰਿਆ ਵੀ ਮੱਠੀ ਪੈ ਜਾਂਦੀ ਹੈ ਜਿਸ ਨਾਲ ਹੱਡੀਆਂ ਕਮਜੋਰ ਹੋਣ ਲੱਗਦੀਆਂ ਹਨ। ਇਸ ਤੋਂ ਇਲਾਵਾ ਵੀ ਖੱਟੇ ਫਲਾਂ, ਨਿੰਬੂ, ਸੰਤਰਾ, ਟਮਾਟਰ, ਸੇਬ ਆਦਿ ਵਿਚ ਪਾਏ ਜਾਣ ਵਾਲੇ ਸਿਟਰਿਕ ਐਸਿਡ, ਮੈਲਿਕ ਐਸਿਡ ਤੇ ਲਾਈਕੋਜਨ ਆਦਿ ਸੰਧੀਆਂ ਵਿਚ ਜਮਾਂ ਕ੍ਰਿਸਟਲ ਹੋਰ ਫਾਲਤੂ ਪਦਾਰਥਾਂ ਨੂੰ ਉਥੋਂ ਕੱਢ ਕੇ ਸੁੱਟ ਦਿੰਦੇ ਹਨ। ਇਸ ਨਾਲ ਜੋੜਾਂ ਵਿਚਲੀ ਸੋਜ ਹੌਲੀ ਹੌਲੀ ਉਤਰ ਜਾਂਦੀ ਹੈ। ਗਠੀਆ ਰੋਗੀਆਂ ਦੇ ਅਹਾਰ ਵਿਚ ਨਿਊਕਲੀਓ ਪ੍ਰੋਟੀਨ ਵਾਲੇ ਪਦਾਰਥ ਮਾਸ, ਮੱਛੀ ਆਂਡੇ ਦਾਲਾਂ ਦੀ ਮਾਤਰਾ ਘਟਾ ਦਿੱਤੀ ਜਾਵੇ ਤਾਂ ਰਕਤ ਮੇਯੂਰਿਕ ਐਸਿਡ ਪੈਦਾ ਹੋਣ ਨਾਲ ਸਰੀਰ ਵਿਚ ਪ੍ਰੋਟੀਨ ਦੀ ਸੀਮਤ ਵਰਤੋਂ ਹੁੰਦੀ ਹੈ ਤੇ ਘੱਟ ਮਾਤਰਾ ਵਿਚ ਯੂਰਿਕ ਏਸਿਡ ਬਣਾ ਹੈ। ਜੋੜਾਂ ਦੇ ਦਰਦਾਂ ਵਾਲੇ ਮਰੀਜਾਂ ਨੂੰ ਅਕਸਰ ਅਨੀਮੀਆ ਹੋ ਜਾਂਦਾ ਹੈ। ਅਹਾਰ ਵਿਚ ਹਰੀਆਂ ਸਬਜੀਆਂ, ਪੱਕਾ ਅੰਬ, ਅੰਜੀਰ, ਖੁਰਮਾਨੀ, ਕਿਸ਼ਮਿਸ਼ ਆਦਿ ਉਸ ਦੇ ਹੀਮੋਗਲੋਬਿਨ ਪੱਧਰ ਨੂੰ ਵਧਾਉਂਦੇ ਹਨ ਤੇ ਅਨੀਮੀਆ ਘਟਣ ਲੱਗਦਾ ਹੈ।





## ਖਬਰ ਹੈ ਕਿ....

### ਸ਼ੀਆ-ਸੁੰਨੀ ਝੜਪਾਂ ਵਿੱਚ 11 ਮਰੇ, 32 ਜਖ਼ਮੀ

ਮੁਬਾਰਕਪੁਰ (ਆਜ਼ਮਗੜ੍ਹ), 6 ਨਵੰਬਰ (ਪੀ.ਟੀ.ਆਈ.): ਇੱਥੇ ਬੀਤੀ ਰਾਤ ਹੋਈਆਂ ਝੜਪਾਂ ਵਿੱਚ 11 ਵਿਅਕਤੀ ਮਾਰੇ ਗਏ, 32 ਹੋਰ ਜਖ਼ਮੀ ਹੋ ਗਏ ਜਿਸ ਕਾਰਨ ਸ਼ਹਿਰ ਵਿੱਚ ਅਣਮਿੱਥੇ ਸਮੇਂ ਲਈ ਕਰਫਿਊ ਲਾ ਦਿੱਤਾ ਗਿਆ ਅਤੇ ਅਮਨ ਬਹਾਲ ਕਰਨ ਲਈ ਪੁਲਿਸ ਤੇ ਰੈਪਡ ਫੋਰਸ ਨੂੰ ਤਾਇਨਾਤ ਕਰ ਦਿੱਤਾ ਗਿਆ। ਜਿਲ੍ਹਾ ਪੁਲਿਸ ਅਧਿਕਾਰੀਆਂ ਦੀ ਨਿਗਰਾਨੀ ਦੇ ਹੇਠ ਪੁਲਿਸ ਚੌਕੀਆਂ ਕਾਇਮ ਕਰ ਦਿੱਤੀਆਂ ਹਨ। ਇੱਥੇ ਬੀਤੀ ਰਾਤ ਹਿੰਸਾ ਉਸ ਵੇਲੇ ਸ਼ੁਰੂ ਹੋਈ ਜਦੋਂ ਸ਼ੀਆ ਅਤੇ ਸੁੰਨੀ ਧੜੇ ਨੇ ਇੱਕ ਦੂਜੇ ਤੇ ਗੋਲੀਆਂ ਚਲਾਈਆਂ ਅਤੇ ਦੇਸੀ ਬੰਬ ਸੁੱਟੇ। ਇਸੇ ਦੌਰਾਨ, ਪੁਲਿਸ ਦੇ ਐਡੀਸ਼ਨਲ ਡਾਇਰੈਕਟਰ ਨੇ ਦੱਸਿਆ ਕਿ ਇਸ ਸਾਲ ਦੇ ਸ਼ੁਰੂ ਵਿੱਚ ਜਨਵਰੀ ਵਿੱਚ ਮੁਸਲਮਾਨਾਂ ਦੇ ਦੋਹਾਂ ਧੜਿਆਂ ਦੇ ਵਿਚਕਾਰ ਵੀ ਇੱਕ ਝੜਪ ਹੋਈ ਸੀ ਜਿਸ ਕਾਰਨ ਤਿੰਨ ਜਾਨਾਂ ਜਾਂਦੀਆਂ ਰਹੀਆਂ ਸਨ। ਬੀਤੀ ਰਾਤ ਹੋਈ ਝੜਪ ਦਾ ਸਬੰਧ ਵੀ ਇਸੇ ਨਾਲ ਹੈ। ਸੂਤਰਾਂ ਨੇ ਦੱਸਿਆ ਕਿ ਝੜਪਾਂ ਪਿਛਲੇ ਕਾਰਨਾਂ ਬਾਰੇ ਵੱਖ-ਵੱਖ ਖਬਰਾਂ ਮਿਲ ਰਹੀਆਂ ਹਨ, ਕੁਝ ਲੋਕਾਂ ਦਾ ਕਹਿਣਾ ਹੈ ਕਿ ਅਗਾਮੀ ਪਾਲਕਾ ਚੋਣਾਂ ਦੇ ਮੱਦੇਨਜ਼ਰ ਸਿਆਸੀ ਕਾਰਨਾਂ ਕਰਕੇ ਹਿੰਸਾ ਹੋਈ, ਕੁਝ ਹੋਰ ਲੋਕਾਂ ਦਾ ਕਹਿਣਾ ਹੈ ਕਿ ਜਨਵਰੀ ਵਿੱਚ ਹੋਈਆਂ ਝੜਪਾਂ ਦੇ ਨਤੀਜੇ ਵਜੋਂ ਹੀ ਬੀਤੀ ਰਾਤ ਹਿੰਸਾ ਹੋਈ। ਤਿੰਨ ਮ੍ਰਿਤਕਾਂ ਦੀ ਪਛਾਣ ਸਮੀਮ ਹੈਦਰ, ਦਾਊਦ ਅਤੇ ਫਰੀਦਉਦੀਨ ਵਜੋਂ ਹੋਈ ਹੈ। (ਪੰਜਾਬੀ ਟ੍ਰਿਬਿਊਨ)

### ਦਰਬਾਰ ਸਾਹਿਬ ਦੇ ਖ਼ਜ਼ਾਨੇ 'ਚ ਹੀਰੇ ਤੇ ਗਹਿਣੇ ਚੋਰੀ

ਅੰਮ੍ਰਿਤਸਰ 5 ਨਵੰਬਰ (ਟ੍ਰਿਬਿਊਨ ਨਿਊਜ਼ ਸਰਵਿਸ): ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਪੂਰਨ ਸਿੰਘ ਜੋਸ਼ ਨੇ ਦਾਅਵਾ ਕੀਤਾ ਕਿ ਸ਼ਰਧਾਲੂਆਂ ਦੁਆਰਾ ਹਰਮਿੰਦਰ ਸਾਹਿਬ ਦੇ ਪਵਿੱਤਰ ਸਥਾਨ ਤੇ ਚੜ੍ਹਾਏ ਗਏ ਕੀਮਤੀ ਪੱਥਰ ਦਰਬਾਰ ਸਾਹਿਬ ਕੰਪਲੈਕਸ ਤੋਂ ਗੁੰਮ ਹੋ ਗਏ ਹਨ ਅਤੇ ਸ੍ਰੋਮਣੀ ਕਮੇਟੀ ਨੇ ਇਨ੍ਹਾਂ ਨੂੰ ਲੱਭਣ ਦਾ ਕੋਈ ਯਤਨ ਨਹੀਂ ਕੀਤਾ । ਇਥੇ ਜਾਰੀ ਇੱਕ ਬਿਆਨ ਵਿੱਚ ਸ੍ਰੀ ਜੋਸ਼ ਜਿਹੜੇ ਕਿ ਹਾਕਮ ਸ੍ਰੋਮਣੀ ਅਕਾਲੀ ਦਲ ਨਾਲ ਸਬੰਧਤ ਹਨ, ਨੇ ਕਿਹਾ ਕਿ ਉਨ੍ਹਾਂ ਨੇ ਕੀਮਤੀ ਪੱਥਰ ਚੋਰੀ ਹੋਣ ਦਾ ਮਾਮਲਾ ਇਸ ਸਾਲ ਅਗਸਤ ਮਹੀਨੇ ਵਿੱਚ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀਆਂ ਦੇ ਧਿਆਨ ਵਿੱਚ ਲਿਆਂਦਾ ਸੀ । ਇਨ੍ਹਾਂ ਕੀਮਤੀ ਪੱਥਰਾਂ ਵਿੱਚ ਹੀਰੇ, ਜਵਾਹਰਾਤ, ਸੋਨਾ ਅਤੇ ਚਾਂਦੀ ਸ਼ਾਮਿਲ ਹਨ ਪਰ ਸ੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਉਨ੍ਹਾਂ ਦੇ ਸਵਾਲਾਂ ਜਵਾਬਾਂ ਦਾ ਤਸੱਲੀ ਬਖਸ਼ ਜਵਾਬ ਦੇਣ ਦੀ ਬਜਾਇ ਸ੍ਰੋਮਣੀ ਕਮੇਟੀ ਦੇ ਸਕੱਤਰ ਡਾ. ਗੁਰਬਚਨ ਸਿੰਘ ਬਚਨ ਨੇ ਕੱਲ੍ਹ ਉਨ੍ਹਾਂ ਨੂੰ ਇੱਕ ਪੱਤਰ ਲਿਖ ਕੇ ਦੱਸਿਆ ਕਿ ਸਾਰਾ ਕੀਮਤੀ ਸਮਾਨ ਦਰਬਾਰ ਸਾਹਿਬ ਦੇ ਤੋਸ਼ਾਖਾਨੇ ਵਿੱਚ ਸੁਰੱਖਿਅਤ ਪਿਆ ਹੈ। ਸ੍ਰੀ ਜੋਸ਼ ਨੇ ਦਾਅਵਾ ਕੀਤਾ ਕਿ ਇਹ ਚੋਰੀ ਪਵਿੱਤਰ ਸਥਾਨ ਅੰਦਰਲ੍ਹੇ ਖਜ਼ਾਨਾ ਰੂਮ ਵਿੱਚੋਂ ਹੋਈ ਹੈ ਜਿੱਥੇ ਕਿ ਇਹ ਹੀਰੇ ਅਤੇ ਗਹਿਣੇ ਰੱਖੇ ਹੋਏ ਸਨ। (ਪੰਜਾਬੀ ਟ੍ਰਿਬਿਊਨ)

### ਬੱਚੇ ਦੀ ਪ੍ਰਾਪਤੀ ਲਈ ਮਾਸੂਮ ਲਈ ਮਾਸੂਮ ਬਾਲੜੀ ਦੀ ਬਲੀ ਦੇਣ ਦੇ ਦੋਸ਼ ਹੇਠ ਛੇ ਦੋਸ਼ੀਆਂ ਨੂੰ ਸਜ਼ਾਏ ਮੌਤ

ਨਵੀ ਦਿੱਲੀ, 30 ਅਪ੍ਰੈਲ (ਪੀ.ਟੀ.ਆਈ.) ਇੱਕ ਵਿਆਹੁਤਾ ਜੋੜੇ ਵੱਲੋਂ ਬੱਚੇ ਦੀ ਪ੍ਰਾਪਤੀ ਲਈ 13 ਸਾਲ ਪਹਿਲਾਂ ਸਵਾ ਸਾਲ ਦੀ ਇਕ ਬੱਚੀ ਦੀ ਬਲੀ ਦੇਣ ਦੇ ਦੋਸ਼ ਹੇਠ ਦਿੱਲੀ ਦੀ ਇਕ ਅਦਾਲਤ ਨੇ ਦੋ ਔਰਤਾਂ ਸਮੇਤ ਛੇ ਜਣਿਆਂ ਨੂੰ ਮੌਤ ਦੀ ਸਜ਼ਾ ਸੁਣਾਈ ਹੈ। ਵਧੀਕ ਸੈਸ਼ਨਜ਼ ਜੱਜ ਸ੍ਰੀ ਆਰ.ਐਸ.ਵਰਮਾ ਨੇ ਦੋਸ਼ੀਆਂ ਬਾਬੂ ਲਾਲ ਉਸ ਦੀ ਪਤਨੀ ਚਮਨ, ਸੱਸ ਸਪੀਲਾ, ਇਕਬਾਲ, ਮੁਨੀਰ ਬਖਸ਼ ਤੇ ਸ਼ੇਖ ਤਾਬ ਖਾਨ ਨੂੰ ਸਜਾਏ ਮੌਤ ਦਾ ਫੈਸਲਾ ਸੁਣਾਉਂਦਿਆਂ ਕਿਹਾ ਕਿ ਇਸਤਗਾਸਾ ਪੱਖ ਨੇ ਆਪਣਾ ਮੁਕੱਦਮਾ ਬਿਨਾਂ ਕਿਸੇ ਸ਼ੱਕ-ਸੁਬਹੇ ਤੋਂ ਠੋਸ ਸਬੂਤਾਂ ਨਾਲ ਸਹੀ ਪੇਸ਼ ਕੀਤਾ ਹੈ। ਪੁਲਿਸ ਕੋਲ ਦਰਜ ਮੁਢਲੀ ਰਿਪੋਰਟ ਅਨੁਸਾਰ ਬਾਬੂ ਲਾਲ, ਚਮਨ ਤੇ ਸਪੀਲਾ ਨੇ ਤਾਂਤਰਿਕ ਸ਼ੇਖ ਤਾਬ ਖਾਨ ਦੀ ਸਲਾਹ ਉਪਰ ਇਕਬਾਲ ਤੇ ਮੁਨੀਰ ਨਾਲ ਸਾਜਿਸ਼ ਰਚ ਕੇ 15 ਮਹੀਨਿਆਂ ਦੀ ਬੱਚੀ ਕਵਿਤਾ ਨੂੰ ਪੱਛਮੀ ਦਿੱਲੀ ਦੇ ਸੁਲਤਾਨਪੁਰੀ ਇਲਾਕੇ 'ਚੋਂ 2 ਅਕਤੂਬਰ 1987 ਨੂੰ ਦੁਸਹਿਰੇ ਵਾਲ੍ਹੀ ਰਾਤ ਬਲੀ ਦੇਣ ਲਈ ਅਗਵਾ ਕਰ ਲਿਆ ਤਾਂ ਜੋ ਬਾਬੂ ਲਾਲ ਦੀ ਪਤਨੀ ਚਮਨ ਦੇ ਬੱਚਾ ਪੈਦਾ ਹੋ ਸਕੇ। ਵਧੀਕ ਸੈਸ਼ਨ ਜੱਜ ਨੇ ਇਸ ਕਾਂਡ ਨੂੰ ਬਹੁਤ ਮਾੜੀ ਘਟਨਾ ਕਰਾਰ ਦਿੰਦਿਆਂ ਧਾਰਾ 302 ਤਹਿਤ ਹਾਈਕੋਰਟ ਤੋਂ ਪੁਸ਼ਟੀ ਉਪਰੰਤ ਉਕਤ ਦੋਸ਼ੀਆਂ ਨੂੰ ਫਾਂਸੀ ਦੀ ਸਜ਼ਾ ਦੇਣ ਦਾ ਫੈਸਲਾ ਸੁਣਾਇਆ। ਉਕਤ ਮੁਜਰਮਾਨਾ ਸਾਜ਼ਿਸ਼ ਰਚਣ ਦੇ ਦੋਸ਼ ਹੇਠ ਉਮਰ ਕੈਦ, ਬੱਚੀ ਅਗਵਾ ਕਰਨ ਦੇ ਦੋਸ਼ ਹੇਠ ਸੱਤ ਸਾਲ ਦੀ ਬਾਮੁਸ਼ੱਕਤ ਕੈਦ ਅਤੇ ਸਬੂਤ ਨਸ਼ਟ ਕਰਨ ਲਈ ਪੰਜ ਸਾਲ ਦੀ ਸਜ਼ਾ ਵੀ ਸੁਣਾਈ ਹੈ।

..................

# ਟੈਲੀਫ਼ੋਨ ਕਰਨ ਵਾਲਾ ਪ੍ਰੇਤ

*ਡਾ. ਸਵਰਨ*

ਵਿਗਿਆਨ ਨੇਂ ਮਨੁੱਖ ਨੂੰ ਅਥਾਹ ਸਹੂਲਤਾਂ ਦਿੱਤੀਆਂ ਹਨ ਜਿਸ ਨਾਲ ਮਨੁੱਖ ਦੇ ਜੀਵਨ ਵਿੱਚ ਭਾਰੀ ਤਬਦੀਲੀ ਆਈ ਹੈ। ਵਿਗਿਆਨ ਨੇ ਅਸੰਭਵ ਕੰਮ ਨੂੰ ਸੰਭਵ ਬਣਾ ਦਿੱਤਾ ਹੈ ਪਰ ਵਿਗਿਆਨ ਦੇ ਇਸ ਯੁੱਗ ਵਿਚ ਵੀ ਬਹੁਤ ਸਾਰੇ ਵਿਗਿਆਨਕ ਸੋਚ ਨਾਲ ਕੋਈ ਵਾਹ ਵਾਸਤਾ ਨਹੀਂ ਰੱਖਦੇ। ਹਰ ਨਿੱਕੀ ਮੋਟੀ ਘਟਨਾ ਵਾਪਰਨ ਤੇ ਲੋਕੀਂ ਭਰਮ ਭੁਲੇਖਿਆਂ ਵਿੱਚ ਫਸ ਜਾਂਦੇ ਹਨ। ਸਾਡੇ ਸਮਾਜ ਵਿੱਚ ਅਜਿਹੇ ਪੜ੍ਹੇ ਲਿਖੇ ਵੱਡੀ ਗਿਣਤੀ ਵਿੱਚ ਹਨ ਜਿਹੜੇ ਪੜਤਾਲ ਦੀ ਰੁਚੀ ਨਾ ਹੋਣ ਸਦਕਾ ਅਗਿਆਨਤਾ ਦਾ ਸ਼ਿਕਾਰ ਹਨ।

ਅੰਮ੍ਰਿਤਸਰ ਜ਼ਿਲੇ ਦੇ ਇੱਕ ਪੜ੍ਹੇ ਲਿਖੇ ਪਰਿਵਾਰ ਵਿੱਚ ਇੱਕ ਅਜੀਬ ਘਟਨਾ ਵਾਪਰਦੀ ਸੀ। ਪੜ੍ਹੇ ਲਿਖੇ ਪਰਿਵਾਰ ਦਾ ਮੰਨਣਾ ਸੀ ਕਿ ਕੋਈ ਪ੍ਰੇਤ ਆਤਮਾ ਉਹਨਾਂ ਦੇ ਘਰ ਟੈਲੀਫੋਨ ਕਰਦੀ ਹੈ। ਇਸ ਗੱਲੋਂ ਉਹ ਬਹੁਤ. ਪ੍ਰੇਸ਼ਾਨ ਸਨ। ਇਹ ਘਟਨਾ ਇੱਕ ਸਾਲ ਤੋਂ ਵਾਪਰ ਰਹੀ ਸੀ। ਪਹਿਲੇ ਦਿਨ ਇੱਕ ਫੋਨ ਆਇਆ, "ਮੈਂ ਪ੍ਰੇਤ ਆਤਮਾ ਬੋਲਦੀ ਹਾਂ, ਜਿਹੜੀ ਤੁਹਾਡੀ ਕੁੜੀ ਯੂਨੀਵਰਸਿਟੀ ਪੜ੍ਹਦੀ ਹੈ ਉਸਦਾ ਚਾਲ ਚੱਲਣ ਠੀਕ ਨਹੀਂ ਹੈ। ਉਸਦਾ ਕੋਈ ਪ੍ਰਬੰਧ ਕਰ ਲਵੋ ਨਹੀਂ ਬਾਅਦ ਵਿੱਚ ਤੁਹਾਨੂੰ ਪਛਤਾਉਣਾ ਪਊ।" ਇਹ ਫੋਨ ਮੁਖੀ ਦੀ ਪਤਨੀ ਨੇ ਸੁਣਿਆ। ਉਸਨੇ ਆਪਣੇ ਪਤੀ ਨੂੰ ਦੱਸਿਆ। ਉਹ ਡਰ ਗਏ। ਰਿਸ਼ਤੇਦਾਰ ਮਿੱਤਰਾਂ ਨਾਲ ਗੱਲ ਕੀਤੀ ਤਾਂ ਸਾਰਿਆਂ ਨੇ ਕਿਸੇ ਸਾਧ ਸੰਤ ਦੀ ਸ਼ਰਨ ਵਿੱਚ ਜਾਣ ਲਈ ਆਖਿਆ।

'ਪ੍ਰੇਤ ਆਤਮਾ ਤੁਹਾਡਾ ਹੋਰ ਨੁਕਸਾਨ ਵੀ ਕਰ ਸਕਦੀ ਹੈ। ਇਸਤੋਂ ਪਹਿਲਾਂ ਕਿ ਉਹ ਅਜਿਹਾ ਕਰੇ ਆਪਾਂ ਉਸਦਾ ਪ੍ਰਬੰਧ ਕਰ ਦਿੰਦੇ ਹਾਂ। ਤੁਹਾਨੂੰ ਇਸ ਪ੍ਰੇਤ ਤੋਂ ਖਹਿੜਾ ਛੁਡਵਾਉਣ ਲਈ ਖਰਚ ਕੁਝ ਜ਼ਿਆਦਾ ਕਰਨਾ ਪਊ।' ਇੱਕ ਤਾਂਤਰਿਕ ਨੇ ਆਖਿਆ।

ਤਾਂਤਰਿਕ ਦੇ ਕਹਿਣ ਅਨੁਸਾਰ ਪਰਿਵਾਰ ਨੇ ਸਾਰਾ ਖਰਚ ਕੀਤਾ ਪਰ ਟੈਲੀਫੋਨ ਲਗਾਤਾਰ ਆਉਂਦੇ ਰਹੇ। ਮੁਖੀ ਨੇ ਕਈ ਹੋਰ ਮੰਨੇ ਪ੍ਰਮੰਨੇ ਸਾਧ ਸਿਆਣਿਆਂ ਨਾਲ ਸੰਪਰਕ ਕੀਤਾ ਪਰ ਸਫਲਤਾ ਨਾ ਮਿਲੀ। ਫਿਰ ਇੱਕ ਦਿਨ ਮੁਖੀ ਨੇ ਆਪ ਫੋਨ ਸੁਣਿਆ, "ਮੈਂ ਬੋਲਦੀ ਹਾਂ ਪ੍ਰੇਤ ਆਤਮਾ .... ਤੁਹਾਨੂੰ ਪਹਿਲਾਂ ਵੀ ਕਈ ਵਾਰ ਦੱਸਿਆ ਹੈ ਪਰ ਤੁਸੀਂ ਸਮਝ ਨਹੀਂ ਰਹੇ। ਤੁਸੀਂ ਤਾਂ ਮੈਨੂੰ ਖਤਮ ਕਰਨ ਲਈ ਸੰਤਾਂ ਦਾ ਸਹਾਰਾ ਲੈ ਰਹੇ ਹੋ। ਮੈਂ ਤਾਂ ਤੁਹਾਡੀ ਹਮਦਰਦ ਹਾਂ। ਤੁਸੀਂ ਆਪਣੀ ਯੂਨੀਵਰਸਿਟੀ ਪੜ੍ਹਦੀ ਕੁੜੀ ਦਾ ਪ੍ਰਬੰਧ ਕਰੋ। ਹੋਰ ਨਹੀਂ ਮਿਲਦਾ" ਫੋਨ ਲੜਕੀ ਦੀ ਆਵਾਜ਼ ਵਿੱਚ ਸੀ। ਪਰਿਵਾਰ ਦੇ ਮੁਖੀ ਦੀ ਨੀਂਦ ਹਰਾਮ ਹੋ ਗਈ। ਉਸਨੇ ਪੁਲਿਸ ਕੋਲ ਸ਼ਿਕਾਇਤ ਦਰਜ ਕਰਵਾਈ ਕਿ ਉਹਨਾਂ ਦੇ ਘਰ ਧਮਕੀਆਂ ਭਰੇ ਟੈਲੀਫੋਨ ਆਉਂਦੇ ਹਨ। ਮੁਖੀ ਆਪਣੀ ਯੂਨੀਵਰਸਿਟੀ ਪੜ੍ਹਦੀ ਭੈਣ ਪਾਸ ਵੀ ਗਿਆ ਤੇ ਉਸਨੂੰ ਸਾਰੀ ਗੱਲਬਾਤ ਦੱਸੀ।

ਅਗਲੇ ਹਫਤੇ ਹੀ ਨਵੀਂ ਘਟਨਾ ਵਾਪਰ ਗਈ। ਮੁਖੀ ਦੀ ਪਤਨੀ ਨੇ ਦੱਸਿਆ ਕਿ ਉਹਨਾਂ ਦੇ ਘਰ ਮੋਟਰ ਸਾਈਕਲ ਤੇ ਦੋ ਨੌਜਵਾਨ ਆਏ ਸਨ ਉਹਨਾ ਦਾ ਕਹਿਣਾ ਸੀ ਕਿ ਤੁਸੀਂ ਆਪਣੀ ਕੁੜੀ ਨੂੰ ਸਮਝਾ ਲਉ ਨਹੀਂ ਤਾਂ ਬਾਅਦ ਵਿੱਚ ਬਦਨਾਮੀ ਤੋਂ ਬਿਨਾਂ ਤੁਹਾਨੂੰ ਕੁਝ ਨਹੀਂ ਮਿਲਣਾ।

ਮੁਖੀ ਨੂੰ ਗੱਲ ਹੋਰ ਵਿਗੜਦੀ ਦਿਸੀ। ਉਸਨੇ ਹੋਰ ਮਿੱਤਰਾਂ ਨਾਲ ਇਸ ਮਸਲੇ ਦੇ ਹੱਲ ਲਈ ਮਸ਼ਵਰਾ ਕੀਤਾ। ਇੱਕ ਸੱਜਣ ਨੇ ਉਸਨੂੰ ਇਸ ਘਟਨਾ ਦਾ ਪਤਾ ਲਗਾਉਣ ਤੇ ਪ੍ਰੇਸ਼ਾਨੀ ਤੋਂ ਬਚਣ ਲਈ ਤਰਕਸ਼ੀਲਾਂ ਨਾਲ ਸੰਪਰਕ ਕਰਨ ਲਈ ਆਖਿਆ। ਉਹ ਆਪਣੀ ਪਤਨੀ ਨੂੰ ਲੈ ਕੇ ਬਰਗਾੜੀ ਆ ਗਿਆ। ਕ੍ਰਿਸ਼ਨ ਬਰਗਾੜੀ ਨੇ ਉਹਨਾਂ ਦੀ ਗੱਲ ਧਿਆਨ ਨਾਲ ਸੁਣੀ ਤੇ ਮਸਲਾ ਹੱਲ ਕਰਨ ਦਾ ਵਿਸ਼ਵਾਸ ਦਿਵਾਇਆ। ਨਿਸਚਿਤ ਸਮੇਂ ਤੇ ਤਰਕਸ਼ੀਲਾਂ ਦੀ ਇੱਕ ਟੀਮ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਵਿੱਚ ਉਹਨਾ ਦੇ ਪਿੰਡ ਪਹੁੰਚੀ। ਸ਼ੱਕ ਦੀ ਸੂਈ ਪਹਿਲਾਂ ਹੀ ਮੁਖੀ ਦੀ ਪਤਨੀ ਵੱਲ ਜਾਂਦੀ ਸੀ। ਸਾਰੀ ਘਟਨਾ ਦੀ ਨਿਰਖ ਪਰਖ ਕਰਨ ਤੇ ਘਰ ਵਿੱਚ ਪ੍ਰੇਤ ਆਤਮਾ ਦੇ ਨਾਂ ਤੇ ਅੰਦਾਜਾ. ਲਗਦਾ ਸੀ ਕਿ ਆਉਣ ਵਾਲੇ ਫੋਨਾਂ ਵਿੱਚ ਮੁਖੀ ਦੀ ਪਤਨੀ ਦਾ ਹੱਥ ਹੈ। ਮੁਖੀ ਦੀ ਪਤਨੀ ਗਰੈਜੂਏਟ ਸੀ। ਉਸਦੀ ਸ਼ਹਿਰ ਵਿੱਚ ਬਿਊਟੀ ਪਾਰਲਰ ਦੀ ਦੁਕਾਨ ਸੀ।

ਮੁਖੀ ਦੀ ਪਤਨੀ ਨਾਲ ਵੱਖਰੇ ਰੂਪ 'ਚ ਗੱਲਬਾਤ ਕੀਤੀ ਗਈ। ਉਸ ਨੂੰ ਸਾਰੀ ਗੱਲ ਵਿਸਥਾਰ ਨਾਲ ਸਮਝਾਈ ਗਈ ਤੇ ਉਸਤੋਂ ਸਹਿਯੋਗ ਦੀ ਮੰਗ ਕੀਤੀ ਗਈ। ਜਦ ਘਟਨਾ ਪਿੱਛੇ ਉਸਦਾ ਹੱਥ ਹੋਣ ਦਾ ਇਸ਼ਾਰਾ ਮਾਤਰ ਕੀਤਾ ਗਿਆ ਤਾਂ ਉਹ ਭੜਕ ਪਈ, "ਭਲਾਂ ਆਪਣੇ ਘਰ ਦਾ ਸੁੱਖ ਚੈਨ ਭੰਗ ਕਰਨ ਦੀ ਮੈਨੂੰ ਕੀ ਲੋੜ ਐ। ਨਾਲੇ ਜੇਕਰ ਮੈਨੂੰ ਕੋਈ ਦੁੱਖ ਤਕਲੀਫ਼ ਹੋਉ ਤਾਂ ਮੈਂ ਸਿੱਧੀ ਤਰ੍ਹਾਂ ਦੱਸ ਦਿਆਂਗੀ। ਤੁਹਾਡਾ ਢੰਗ ਮੈਨੂੰ ਤਾਂ ਠੀਕ ਨਹੀਂ ਜਾਪਦਾ। ਭੂਤ ਪ੍ਰੇਤ ਵਾਲੀ ਘਟਨਾ ਲਈ ਤੁਸੀਂ ਪਰਿਵਾਰ ਨੂੰ ਹੀ ਜ਼ਿੰਮੇਵਾਰ ਠਹਿਰਾ ਰਹੇ ਹੋ।"

ਉਸਦੀਆਂ ਗੱਲਾਂ ਬਾਤਾਂ ਤੇ ਜੁਅਰਤ ਤੋਂ ਇਹ ਬਿਲਕੁਲ ਨਹੀਂ ਸੀ ਜਾਪਦਾ ਕਿ ਉਹ ਦੋਸ਼ੀ ਹੈ। ਪਰ ਘਟਨਾਵਾਂ ਦੀ ਲੜੀ ਦਾ ਸਿੱਧਾ ਸਬੰਧ ਉਸ ਨਾਲ ਹੀ ਜੁੜਦਾ ਸੀ। ਆਖ਼ਰ ਲੰਬੀ ਗੱਲਬਾਤ ਦੌਰਾਨ ਉਸਨੇ ਆਪਣਾ ਦੋਸ਼ ਕਬੂਲ ਕਰ ਲਿਆ ਨਾਲ ਇਹ ਸ਼ਰਤ ਵੀ ਰੱਖੀ ਕਿ ਇਸ ਸਬੰਧੀ ਉਸਦੇ ਪਤੀ ਕੋਲ ਭਿਣਕ ਨਾ ਕੱਢੀ ਜਾਵੇ ਨਹੀਂ ਤਾਂ ਉਸਦਾ ਪਰਿਵਾਰਕ ਜੀਵਨ ਬਰਬਾਦ ਹੋ ਜਾਵੇਗਾ।

ਬਾਕੀ ਸਫਾ 31 ਤੇ





# ਅੰਧ ਵਿਸਵਾਸ਼ ਵਜੋਂ ਪੇਸ਼ ਕੀਤੀਆਂ ਜਾਂਦੀਆਂ ਕੁਝ ਰਵਾਇਤਾਂ

*ਸੁਖਮੰਦਰ ਸਿੰਘ ਤੂਰ*

ਕੋਰੇ ਅੰਧ ਵਿਸ਼ਵਾਸਾਂ ਦੀ ਅੱਜ ਵੀ ਕਮੀ ਨਹੀ, ਜਿੰਨਾਂ ਨੂੰ ਅੱਖਾਂ ਮੀਚ ਕੇ ਮੰਨਦੇ ਹੋਏ ਕਈ ਘਰ ਬਰਬਾਦ ਹੋਏ ਹਨ, ਪਰ ਕੁਝ ਰਵਾਇਤਾਂ ਅਜਿਹੀਆਂ ਹਨ, ਜਿੰਨ੍ਹਾਂ ਨੂੰ ਅੰਧਾ ਜਾਂ ਅੰਨ੍ਹਾਂ ਵਿਸ਼ਵਾਸ ਨਹੀ ਕਿਹਾ ਜਾ ਸਕਦਾ, ਉਨ੍ਹਾਂ ਦੇ ਪਿੱਛੇ ਵਿਗਿਆਨਿਕਤਾ ਛੁਪੀ ਹੋਈ ਹੈ। ਬੇਸ਼ੱਕ ਉਨ੍ਹਾਂ ਦੇ ਪਿਛੋਕੜ ਬਾਰੇ ਆਮ ਬੰਦੇ ਨੂੰ ਪਤਾ ਨਹੀਂ ਹੁੰਦਾ, ਅਤੇ ਉਹ ਇਸ ਉੱਪਰ ਰਹੱਸ ਦਾ ਪਰਦਾ ਪਾ ਲੈਂਦਾ ਹੈ।

ਆਓ, ਕੁਝ ਇਸ ਬਾਰੇ ਚਾਨਣਾ ਪਾਈਏ, ਕਿ ਇਹ ਰਵਾਇਤਾਂ ਕਿਹੜੀਆਂ ਹਨ, ਕੀ ਹਨ ਤੇ ਇੰਨ੍ਹਾਂ ਦੇ ਨਾਲ ਵਿਗਿਆਨ ਦਾ ਤਰਕ ਕਿਵੇਂ ਖਰਾ ਉਤਰਦਾ ਹੈ ?

### ਰਾਤ ਵੇਲੇ ਦਰੱਖਤਾਂ 'ਤੇ ਭੂਤਾਂ ਦਾ ਵਾਸਾ

ਪਿੰਡਾਂ 'ਚ ਇਸ ਵਿਸ਼ਵਾਸ ਨੇ ਜੋਰ ਫੜਿਆ ਹੋਇਆ ਹੈ ਕਿ ਰਾਤ ਵੇਲੇ ਦਰੱਖਤਾਂ ਹੇਠਾਂ ਨਹੀ ਸੌਣਾ ਚਾਹੀਦਾ। ਉਹ ਮੰਨਦੇ ਹਨ ਕਿ ਰਾਤ ਵਲੇ ਦਰੱਖਤਾਂ ਤੇ ਭੂਤਾਂ ਪ੍ਰੇਤਾਂ ਦਾ ਵਾਸਾ ਹੋ ਜਾਂਦਾ ਹੈ। ਇਹ ਗੱਲ ਬੇ-ਬੁਨਿਆਦ ਹੈ। ਭੂਤ ਤਾਂ ਕੋਈ ਨਹੀਂ ਆਉਂਦੇ। ਇਸ ਦੇ ਪਿੱਛੇ ਵਿਗਿਆਨਿਕ ਸੱਚ ਇਹ ਹੈ ਕਿ ਰਾਤ ਵੇਲੇ ਦਰੱਖਤ ਜਾਂ ਬੂਟੇ ਆਕਸੀਜਨ ਲੈਂਦੇ ਹਨ ਤੇ ਕਾਰਬਨਡਾਈਆਕਸਾਈਡ ਛੱਡਦੇ ਹਨ ਤੇ ਦਰੱਖਤ ਥੱਲੇ ਸੌਣ ਵਾਲਾ ਵਿਅਕਤੀ ਸਾਹ ਰਾਹੀਂ ਕਾਰਬਨਡਾਂਈਆਕਸਾਈਡ ਆਪਣੇ ਅੰਦਰ ਲੈ ਜਾਂਦਾ ਹੈ, ਜਿਸ ਕਾਰਨ ਉਸਨੂੰ ਡਰਾਉਣੇ ਸੁਪਨੇ ਆਉਂਦੇ ਹਨ, ਕਿਉਂਕਿ ਇਹ ਗੈਸ ਮਨੁੱਖ ਲਈ ਖਤਰਨਾਕ ਹੈ।

### ਜੱਚਾ ਬੱਚਾ ਨੂੰ ਇਕੱਲੇ ਨਾ ਛੱਡਣਾ

ਭੂਤਾਂ ਨਾਲ ਜੁੜਿਆ ਇੱਕ ਅੰਧ ਵਿਸ਼ਵਾਸ ਇਹ ਹੈ ਕਿ ਜੱਚਾ ਬੱਚਾ ਨੂੰ ਇਕੱਲੇ ਨਹੀਂ ਛੱਡਣਾ ਚਾਹੀਦਾ, ਇਸ ਤਰ੍ਹਾਂ ਭੂਤ ਚਿੰਬੜ ਜਾਦਾ ਹੈ। ਜਦੋਂ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ। ਇੰਨ੍ਹਾਂ ਦਿਨਾਂ 'ਚ ਕਿਉਂਕਿ ਬੱਚਾ ਛੋਟਾ ਹੁੰਦਾ ਹੈ, ਤੇ ਉਸਨੂੰ ਕਿਸੇ ਘੜੀ ਵੀ ਕੋਈ ਤਕਲੀਫ਼ ਹੋ ਸਕਦੀ ਹੈ ਤੇ ਮਾਂ ਹਾਲੇ ਤਾਕਤ ਪ੍ਰਾਪਤ ਕਰ ਰਹੀ ਹੁੰਦੀ ਹੈ, ਇਸ ਕਰਕੇ ਉਨ੍ਹਾਂ ਦੋਹਾਂ ਕੋਲ 24 ਘੰਟੇ ਲਈ ਕੋਈ ਜੀਅ ਜਰੂਰ ਹੋਣਾ ਚਾਹੀਦਾ ਹੈ।

### ਧਾਰਮਿਕ ਥਾਵਾਂ 'ਤੇ ਇਸ਼ਨਾਨ ਕਰਨਾ

ਇਹ ਵਿਸ਼ਵਾਸ ਧਰਮ ਨਾਲ ਪੱਕੇ ਤੌਰ ਤੇ ਜੁੜਿਆ ਹੋਇਆ ਹੈ ਕਿ ਕੁਝ ਸਰੋਵਰਾਂ, ਨਦੀਆਂ ਅਤੇ ਪਹਾੜਾਂ ਚੋਂ ਨਿਕਲ਼ਦੇ ਕੁਦਰਤੀ ਜਲ ਦੇ ਸੋਮਿਆਂ 'ਚ ਇਸ਼ਨਾਨ ਕੀਤਾ ਜਾਵੇ ਤਾਂ ਚੰਗਾ ਹੁੰਦਾ ਹੈ। ਇਸਦਾ ਵਿਗਿਆਨਿਕ ਮਹੱਤਵ ਵੀ ਹੈ। ਇਸ ਤਰ੍ਹਾਂ ਦੇ ਪਾਣੀ 'ਚ ਸਲਫ਼ਰ ਅਤੇ ਹੋਰ ਕੁਦਰਤੀ ਤੱਤ ਹੁੰਦੇ ਹਨ ਜੋ ਚਮੜੀ ਨੂੰ ਠੀਕ ਕਰਦੇ ਹਨ। ਪਰ ਇਹ ਗੱਲ ਸਾਰੇ ਸਰੋਵਰਾਂ ਤੇ ਲਾਗੂ ਨਹੀ ਹੁੰਦੀ।

ਇਸ ਤਰ੍ਹਾਂ ਲੋਕਾਂ ਨੇ ਇੰਨਾ ਗੱਲਾਂ ਦੇ ਚੰਗੇ ਅਰਥ ਸਮਝਾਉਣ ਦੀ ਥਾਂ ਤੇ ਇੰਨਾਂ ਨੂੰ ਧਰਮ ਅਤੇ ਭੂਤ ਪ੍ਰੇਤਾਂ ਨਾਲ ਜੋੜ ਦਿੱਤਾ। ਜੋ ਕਿ ਗਲਤ ਗੱਲ ਹੈ। ਲੋੜ ਹੈ ਇੰਨ੍ਹਾਂ ਗੱਲਾਂ ਦੇ ਵਿਗਿਆਨਕ ਰੂਪ ਤੋਂ ਲੋਕਾਂ ਨੂੰ ਜਾਣੂ ਕਰਵਾਇਆ ਜਾਵੇ

ਸਫਾ 30 ਦੀ ਬਾਕੀ

**ਪ੍ਰੇਤ ਆਤਮਾ ਬਣੀ ਪਤਨੀ :** ਮੁਖੀ ਦੀ ਪਤਨੀ ਨੇ ਦੱਸਿਆ ਕਿ ਉਹ ਟੈਲੀਫੋਨ ਆਪ ਹੀ ਕਰਵਾਉਂਦੀ ਸੀ। ਪ੍ਰੇਤ ਆਤਮਾ ਦਾ ਨਾਂ ਉਹ ਆਪਣੇ ਪਤੀ ਨੂੰ ਡਰਾਉਣ ਲਈ ਵਰਤਦੀ ਸੀ। ਅਸਲ ਵਿੱਚ ਉਸਨੇ ਫੋਨ ਕਰਨ ਦੀ ਡਿਊਟੀ ਆਪਣੀ ਰਿਸ਼ਤੇਦਾਰ ਲੜਕੀ ਦੀ ਲਗਾਈ ਹੋਈ ਸੀ। ਉਹ ਅਜਿਹਾ ਕਿਉਂ ਕਰਦੀ ਸੀ ਇਹ ਪੁੱਛਣ ਤੇ ਉਸਨੇ ਦੱਸਿਆ, "ਮੇਰੀ ਨਣਦ ਯੂਨੀਵਰਸਿਟੀ ਪੜ੍ਹਦੀ ਹੈਂ। ਜਦ ਉਹ ਸਾਡੇ ਸ਼ਹਿਰ ਦੇ ਕਾਲਿਜ ਪੜ੍ਹਦੀ ਸੀ ਤਾਂ ਮੈਨੂੰ ਉਸਦਾ ਬਹੁਤ ਸੁਖ ਸੀ। ਉਹ ਸਾਡੇ ਬੱਚਿਆਂ ਦੀ ਚੰਗੀ ਤਰ੍ਹਾਂ ਸਾਂਭ ਸੰਭਾਲ ਕਰਦੀ ਸੀ। ਮੈਂ ਸਮੇਂ ਸਿਰ ਆਪਣੀ ਬਿਊਟੀ ਪਾਰਲਰ ਦੀ ਦੁਕਾਨ ਤੇ ਚਲੀ ਜਾਂਦੀ ਸਾਂ। ਪਰ ਉਸਦੇ ਜਾਣ ਤੇ ਮੇਰੇ ਨੱਕ ਵਿੱਚ ਦਮ ਆ ਗਿਆ ਹੈ। ਘਰ ਤੇ ਦੁਕਾਨ ਦੋਵਾਂ ਕੰਮਾਂ ਵਿੱਚ ਮੈਥੋਂ ਪੂਰਾ ਨਹੀਂ ਉਤਰਿਆ ਜਾਂਦਾ। ਇਸ ਲਈ ਮੈਨੂੰ ਇਹ ਢੰਗ ਅਪਨਾਉਣਾ ਪਿਆ। ਇਸ ਢੰਗ ਤਰੀਕੇ ਬਾਰੇ ਪੁੱਛਣ ਤੇ ਮੁਖੀ ਦੀ ਪਤਨੀ ਨੇ ਦੱਸਿਆ, "ਜੇਕਰ ਮੇਰੀ ਸਮੱਸਿਆ ਦਾ ਹੱਲ ਮੇਰੀ ਲੋੜ ਅਨੁਸਾਰ ਹੋ ਜਾਂਦਾ ਤਾਂ ਮੈਨੂੰ ਇਹ ਗਲਤ ਢੰਗ ਤਰੀਕਾ ਨਾ ਅਪਨਾਉਣਾ ਪੈਂਦਾ।" ਉਸਦੇ ਮਨ ਦੇ ਕਿਸੇ ਕੋਨੇ ਵਿੱਚ ਆਪਣੀ ਨਣਦ ਪ੍ਰਤੀ ਈਰਖਾ ਵੀ ਮਚਲਦੀ ਸੀ। ਉਹ ਆਪ ਚਾਹੁਣ ਦੇ ਬਾਵਜੂਦ ਵੀ ਬੀ.ਏ. ਤੋਂ ਅੱਗੇ ਪੜ੍ਹ ਨਹੀਂ ਸੀ ਸਕੀ। ਪਰ ਉਸਦੀ ਨਣਦ ਯੂਨੀਵਰਸਿਟੀ ਪੜ੍ਹ ਰਹੀ ਸੀ। ਪ੍ਰੇਤ ਆਤਮਾ ਦਾ ਡਰ ਪਾਉਣ ਦੀ ਕਹਾਣੀ ਘੜਨ ਬਾਰੇ ਉਸਨੇ ਦੱਸਿਆ, "ਮੈਨੂੰ ਇਹ ਤਾਂ ਨਹੀਂ ਪਤਾ ਕਿ ਭੂਤ ਪ੍ਰੇਤ ਹੁੰਦੇ ਹਨ ਕਿ ਨਹੀਂ। ਮੈਂ ਤਾਂ ਆਪਣੇ ਮਸਲੇ ਕਰਕੇ ਇਹ ਨਾਂ ਵਰਤਿਆ ਸੀ। ਮੈਨੂੰ ਪਤਾ ਸੀ ਕਿ ਸਾਧ ਸੰਤ ਇਸ ਮਸਲੇ ਦਾ ਹੱਲ ਨਹੀਂ ਕਰ ਸਕਣਗੇ ਤੇ ਮੇਰੇ ਪਤੀ ਨੂੰ ਮੇਰੀ ਇੱਛਾ ਅਨੁਸਾਰ ਕੁੜੀ ਨੂੰ ਯੂਨੀਵਰਸਿਟੀ ਤੋਂ ਹਟਾਉਣਾ ਪਵੇਗਾ।" ਉਸਨੇ ਆਪਣੇ ਗਲਤ ਵਿਹਾਰ ਤੇ ਘਟਨਾਵਾਂ ਲਈ ਗਲਤੀ ਦਾ ਅਹਿਸਾਸ ਕਰਦਿਆਂ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ। ਟੀਮ ਨੇ ਪਰਿਵਾਰ ਦੇ ਮੁਖੀ ਨੂੰ ਵਿਸ਼ਵਾਸ਼ ਦਿਵਾਇਆ ਕਿ ਅੱਗੇ ਤੋਂ ਉਹਨਾ ਦੇ ਘਰ ਕਿਸੇ ਵੀ ਅਖੌਤੀ ਪ੍ਰੇਤ ਦੇ ਫ਼ੋਨ ਨਹੀਂ ਆਉਣਗੇ। ਹੁਣ ਉਸ ਪਰਿਵਾਰ ਵਿੱਚ ਪ੍ਰੇਸ਼ਾਨ ਕਰਨ ਵਾਲੇ ਫੋਨ ਨਹੀਂ ਆਉਂਦੇ ਸਾਰਾ ਪਰਿਵਾਰ ਆਪਣੇ ਰੰਗੀ ਵਸਦਾ ਹੈ।

*ਹੱਡ ਬੀਤੀ*

# ਟੂਣੇ ਦੀ ਸ਼ਰਾਰਤ ਤੇ ਸਾਧ

*ਜਸਪਾਲ ਸਿੰਘ ਚੌਹਾਨ*

ਭਾਵੇਂ ਅਸੀਂ ਤਰੱਕੀ ਕਰ ਗਏ ਹਾਂ ਪਰ ਜ਼ਿਆਦਾਤਰ ਲੋਕੀਂ ਅਜੇ ਵੀ ਟੂਣੇ ਟਾਮਣਾ ਵਿੱਚ ਫਸੇ ਹੋਏ ਹਨ। ਖਾਸ ਤੌਰ ਤੇ ਔਰਤਾਂ ਵੱਡੇ ਭਰਮ ਭੁਲੇਖਿਆਂ ਦਾ ਸ਼ਿਕਾਰ ਹਨ। ਇੱਕ ਵਾਰ ਅਸੀਂ ਟੂਣੇ ਦੀ ਇੱਕ ਸ਼ਰਾਰਤ ਕੀਤੀ ਜਿਸ ਨਾਲ ਸਾਡੇ ਸਾਰੇ ਟੱਬਰ ਦੇ ਭਾਅ ਦੀ ਬਣ ਗਈ। ਪਰਿਵਾਰ ਦੇ ਮੈਂਬਰਾਂ ਨੂੰ ਅਸਲੀਅਤ ਦੱਸਣ ਲਈ ਸਾਡੀ ਸ਼ਰਾਰਤ ਨੇ ਚੰਗਾ ਰੰਗ ਵਿਖਾਇਆ। 22 ਜਨਵਰੀ 1989 ਦਿਨ ਐਤਵਾਰ ਮੇਰੀ ਭੈਣ ਕੁਲਦੀਪ ਦਾ ਵਿਆਹ ਸੀ। ਚਾਰ ਕੁ ਦਿਨ ਪਹਿਲਾਂ ਜਦੋਂ ਰਾਤ ਵੇਲੇ ਵਿਆਹ ਸਬੰਧੀ ਗੀਤ ਸੰਗੀਤ ਚਲ ਰਿਹਾ ਸੀ ਸਾਡੇ ਮਨ ਵਿਚ ਇੱਕ ਸ਼ਰਾਰਤ ਕਰਨ ਦਾ ਫੁਰਨਾ ਫੁਰਿਆ। ਉਸ ਵੇਲੇ ਮੈਂ ਛੋਟਾ ਵੀਰ ਅਜੀਤਪਾਲ ਤੇ ਕੁਝ ਮੇਰੇ ਦੋਸਤ ਜਗਮੀਤ, ਕੰਵਲ ਬਲਵੀਰ, ਪੰਮਾ, ਅਮਰੀਕ ਤੇ ਜਗਸੀਰ ਆਦਿ ਸਭ ਮੇਰੇ ਘਰ ਬੈਠੇ ਗੱਲਾਂ ਵਗੈਰਾ ਕਰ ਰਹੇ ਸੀ। ਸਾਡਾ ਸਭ ਦਾ ਫੈਸਲਾ ਹੋਇਆ ਕਿ ਇੱਕ ਟੂਣਾ ਬਣਾਇਆ ਜਾਵੇ। ਇਸ ਮੁੱਤਲਕ ਅਜੀਤਪਾਲ ਤੇ ਜਗਮੀਤ ਰਸੋਈ ਵਿਚੋਂ ਆਟੇ ਦਾ ਪੇੜਾ ਬਣਾ ਲਿਆਏ। ਬਲਵੀਰ ਤੇ ਕੰਵਲ ਹੋਰੀਂ ਕਾਪੀ ਦੀ ਜਿਲਦ ਵਾਲਾ ਗੱਤਾ ਲੱਭ ਲਿਆਏ ਮੈਂ, ਪੰਮਾ ਤੇ ਜਗਸੀਰ ਸਰੋਂ ਦਾ ਤੇਲ, ਖਮਣੀ, ਸੰਧੂਰ, ਹਲਦੀ, ਰੂੰ, ਚਾਵਲ ਆਦਿ ਲੈ ਆਏ। ਸਾਰਾ ਸਮਾਨ ਇੱਕਠਾ ਕਰਕੇ, ਆਟੇ ਦੇ ਪੇੜੇ ਦਾ ਚਾਰ ਮੂੰਹ ਵਾਲਾ ਦੀਵਾ ਬਣਾ ਲਿਆ। ਰੂੰ ਦੀਆਂ ਚਾਰ ਬੱਤੀਆਂ ਵੱਟ ਲਈਆਂ। ਮੈਂ ਤੇ ਜਗਮੀਤ ਨੇ ਕਾਪੀ ਦੇ ਗੱਤੇ ਤੇ ਜੰਤਰੀਆਂ ਤੰਤਰੀਆਂ ਵਾਂਗ ਇੱਕ ਡੱਬੇ ਵਿਚ ਪੁੱਠੀਆਂ ਸਿੱਧੀਆਂ ਲਕੀਰਾਂ ਛਾਪ ਦਿੱਤੀਆਂ, ਇਸ ਤਰ੍ਹਾਂ ਕਾਟੇ-ਸਾਟੇ ਮਾਰਕੇ ਆਟੇ ਦੇ ਬਣਾਏ ਚਾਰ ਮੂੰਹ ਵਾਲੇਂ ਦੀਵੇ ਵਿਚ ਤੇਲ, ਸੰਧੂਰ ਹਲਦੀ ਵਗੈਰਾ ਆਦਿ ਪਾਕੇ ਖਮਣੀ ਨਾਲ ਗੱਤੇ ਤੇ ਦੀਵੇ ਨੂੰ ਬੰਨੇ ਕੇ ਤਿਆਰ ਕਰਕੇ ਰੱਖ ਲਿਆ ਟੂਣਾ ਤਿਆਰ ਹੋ ਗਿਆ। ਇਹ ਸਾਰਾ ਕੁਝ ਕਰਦਿਆਂ ਅਸੀਂ ਹੱਸ ਵੀ ਬਹੁਤ ਰਹੇ ਸੀ। ਘੜੀ ਤੇ ਉਸ ਵੇਲੇ 10 ਕੁ ਵਜੇ ਸਨ, ਸਾਨੂੰ ਉਡੀਕ ਸੀ ਉਹਨਾਂ ਗੀਤ ਸੰਗੀਤ ਕਰ ਰਹੀਆਂ ਔਰਤਾਂ ਦੇ ਘਰੋ ਘਰੀਂ ਜਾਣ ਦੀ। ਪੌਣੇ ਗਿਆਰਾਂ ਵਜੇ ਦੇ ਕਰੀਬ ਅਸੀਂ ਉਸ ਟੂਣੇ ਨੂੰ ਬਾਹਰ ਲਿਜਾ ਕੇ ਆਪਣੇ ਹੀ ਦਰਵਾਜੇ ਮੂਹਰੇ ਰੱਖ ਆਏ ਤੇ ਚਾਰੇ ਪਾਸੇ ਤੋਂ ਦੀਵਾ ਬਾਲ ਆਏ। ਅਸੀਂ ਸਾਰੇ ਦੋਸਤ ਮਿੱਤਰ ਇੱਕ ਕਮਰੇ ਵਿਚ ਬੈਠ ਗਏ ਸਾਨੂੰ ਦੇਖਕੇ ਤਾਂ ਇੰਜ ਲਗਦਾ ਸੀ ਜਿਵੇਂ ਕੁਝ ਹੋਇਆ ਹੀ ਨਹੀਂ ਭਾਵ ਸਾਨੂੰ ਕੁਝ ਪਤਾ ਹੀ ਨਹੀਂ ਕਿ ਬਾਹਰ ਦਰਵਾਜੇ ਮੂਹਰੇ ਟੂਣਾ ਕੌਣ ਕਰ ਗਿਆ। ਗਿਆਰਾਂ ਕੁ ਵਜੇ ਦੇ ਕਰੀਬ ਸਾਡੇ ਮਾਸੀ ਸੁਖਵਿੰਦਰ ਕੌਰ ਆਪਣੇ ਘਰ ਜਾਣ ਲੱਗੇ, ਅਸੀਂ ਦੇਖ ਰਹੇ ਸੀ ਕਿ ਮਾਸੀ ਜੀ ਉਸੇ ਵਕਤ ਵਾਪਸ ਮੁੜ ਆਏ, ਉਹਨਾਂ ਨੇ ਸਾਡੇ ਮਾਤਾ ਗੁਰਮੇਲ ਕੌਰ, ਸਭ ਤੋਂ ਛੋਟੇ ਮਾਸੀ ਪਰਮਜੀਤ, ਭੂਆ ਅਮਰਜੀਤ ਅਤੇ ਆਂਢ ਗੁਆਂਢ ਤੋਂ ਆਈਆਂ ਗੀਤ ਸੰਗੀਤ ਕਰ ਰਹੀਆਂ ਔਰਤਾਂ ਨੂੰ ਚੀਕ ਕੇ ਦੱਸਿਆ ਕਿ ਆਪਣੇ ਬਾਰੇ ਮੂਹਰੇ ਕੋਈ ਟੂਣਾ ਕਰ ਗਿਆ। ਬੱਸ ਫਿਰ ਕੀ ਸੀ ਰੌਲਾਂ ਪੈ ਗਿਆ, ਹਫੜਾ ਦਫੜੀ ਮੱਚ ਗਈ, ਅਸੀਂ ਵੀ ਸਾਰੇ ਜਾਣੇ ਬਾਹਰ ਨਿਕਲ ਆਏ, ਦੇਖਿਆ ਕਿ ਸਾਡੇ ਸਭ ਤੋਂ ਛੋਟੇ ਮਾਸੀ ਪਰਮਜੀਤ ਕੌਰ ਘਬਰਾ ਕੇ ਸਿਰ ਫੜਕੇ ਬੈਠੇ ਸਨ। ਸਾਡੇ ਮਾਤਾ, ਭੂਆ ਤੇ ਵਿਆਹ ਵਿਚ ਆਏ ਹੋਰ ਰਿਸ਼ਤੇਦਾਰ, ਸੰਗੀਤ ਸਬੰਧੀ ਆਈਆਂ ਆਂਢ ਗੁਆਂਢ ਵਿਚੋਂ ਔਰਤਾਂ ਤੇ ਅਸੀਂ ਵੀ ਸਾਰੇ ਜਣੇ ਬਾਹਰ ਦਰਵਾਜੇ ਵੱਲ ਗਏ, ਦਰਵਾਜੇ ਤੇ ਦੀਵਾ ਜਗ ਰਿਹਾ ਸੀ। ਮਾਸੀ ਪਰਮਜੀਤ ਕੌਰ ਵੀ ਬਾਹਰ ਆ ਗਏ ਤੇ ਗਾਹਲਾਂ ਕੱਢਣੀਆਂ ਸ਼ੁਰੂ ਕਰ ਦਿਤੀਆਂ। ਮਾਤਾ ਜੀ, ਭੂਆ ਜੀ ਤੇ ਮਾਮੀ ਹੋਰਾਂ ਨੇ ਉੱਚੀ ਉੱਚੀ ਬੋਲਣਾ ਸ਼ੁਰੂ ਕਰ ਦਿੱਤਾ '.......ਕੀਹਦੇ ਪੁੱਤ ਮਰ ਗਏ, ਬੇੜਾ ਬਹਿ ਜਾਵੇ ਉਹਦਾ, ਪਲੇਗ ਪੈ ਜਾਵੇ, ਜੀਹਨੇ ਕੁੜੀ ਦੇਣੀ ਹੈ ਸਿੱਧਾ ਘਰੇ ਆਕੇ ਦੇਵੇ ਬਾਰ ਮੂਹਰੇ ਕਿਉਂ ਦੇ ਗਿਆ।' ਉਸ ਵੇਲੇ ਠੰਡ ਕਾਰਨ ਰਜਾਈਆਂ ਵਿਚ ਸੁੱਤੇ ਲੋਕ ਕੋਠਿਆਂ ਤੇ ਚੜ ਗਏ। ਗੱਤੇ ਸਮੇਤ ਚੁੱਕਕੇ ਦੀਵੇ ਨੂੰ ਸਾਡੇ ਮਾਤਾ ਜੀ ਨੇ ਪੁੱਠਾ ਧਰਤੀ ਨਾਲ ਪਟਕਾਕੇ ਮਾਰਿਆ। ਦਸ ਪੁੱਠੇ ਛਿੱਤਰ ਵੀ ਗਿਣਕੇ ਮਾਰੇ। ਮਾਮੀ ਪਰਮਜੀਤ ਨੇ ਵੀ ਦਸ ਪੁੱਠੇ ਛਿੱਤਰ ਮਾਰੇ ਤੇ ਹੋਰਾਂ ਨੂੰ ਵੀ ਛਿੱਤਰ ਮਾਰਨ ਲਈ ਕਿਹਾ, ਪੂਰਾ ਘੰਟਾ ਇਹ ਡਰਾਮਾ ਚਲਦਾ ਰਿਹਾ ਆਂਢ ਗਵਾਂਢ ਵਿੱਚ ਵੀ ਦੋ ਪੈਸਿਆਂ ਦੇ ਟੂਣੇ ਨੇ ਘੁਸਰ ਮੁਸਰ ਕਰਨ ਲਈ ਸਭ ਨੂੰ ਮਜਬੂਰ ਕਰ ਦਿੱਤਾ। ਅਸੀਂ ਸੋਚ ਰਹੇ ਸੀ ਕਿ ਇੱਕ ਦੁੱਕੀ ਦਾ ਬੰਦਾ ਆਪਣੇ ਆਪ ਨੂੰ ਸਾਧ ਸੰਤ ਕਹਾਉਣ ਵਾਲਾ ਇਹਨਾਂ ਚਾਰ ਝਰੀਟਾਂ ਨਾਲ ਕਿਵੇਂ ਸਾਡੇ ਭੋਲੇ ਭਾਲੇ ਲੋਕਾਂ ਨੂੰ ਉੱਲੂ ਬਣਾ ਜਾਂਦੇ ਹਨ। ਆਂਢ ਗੁਵਾਂਢ ਵਿਚੋਂ ਆਈਆਂ ਔਰਤਾਂ ਦੇ ਮਨ ਵਿਚ ਡਰ ਬੈਠ ਗਿਆ ਕਿ ਇਹ ਟੂਣਾ ਸਾਨੂੰ ਬਾਹਰ ਜਾਂਦੀਆਂ ਨੂੰ ਘੇਰ ਕੇ ਭਸਮ ਹੀ ਨਾ ਕਰ ਦੇਵੇ। ਅਸੀਂ ਉਹਨਾਂ ਨੂੰ ਘਰੋ ਘਰੀਂ ਛੱਡ ਕੇ ਆਏ, ਸਭ ਦੇ ਚਲੇ ਜਾਣ ਤੋਂ ਬਾਅਦ ਅਸੀਂ ਕਿਸੇ ਨੂੰ ਵੀ ਦੱਸੇ ਵਗੈਰ ਮਾਤਾ ਜੀ ਤੇ ਮਾਸੀ ਪਰਮਜੀਤ, ਭੂਆ ਅਮਰਜੀਤ ਨੂੰ ਬੜੀ ਮੁਸ਼ਕਿਲ ਨਾਲ ਮੰਜੇ ਤੇ ਸੌਂ ਜਾਣ ਲਈ ਕਿਹਾ। ਉਹ ਰਾਤ, ਮਾਤਾ, ਮਾਸੀ ਤੇ ਭੂਆ ਜੀ ਹੋਰਾਂ ਦੀ ਜਾਗਕੇ ਕੱਟੀ ਤੇ ਅਸੀਂ ਸਾਰੇ ਆਪਸ ਵਿਚ ਟੂਣੇ ਦੀਆਂ ਗੱਲਾਂ ਕਰਦੇ ਕਰਦੇ ਹੱਸਦੇ ਹੋਏ ਸੌਂ ਗਏ।

ਦਿਨ ਚੜਦੇ ਸਾਰ ਮਾਸੀ ਸੁਖਵਿੰਦਰ ਇਕ ਸਾਧ ਨੂੰ ਨਾਲ ਲਈ ਆਉਣ। ਉਸ ਸਾਧ ਨੇ ਦੀਵੇ ਨੂੰ ਤੇ ਗੱਤੇ ਤੇ ਮਾਰੀਆਂ ਚਾਰ ਝਰੀਟਾਂ ਨੂੰ ਵੇਖਕੇ ਆਖਣ ਲੱਗਾ ਕਿ ਭਾਈ ਇਹ ਤਾਂ ਬਹੁਤ ਤਕੜਾ ਕੰਮ ਕਰਕੇ ਗਿਆ ਹੈ ਕੋਈ। ਦੋ ਔਰਤਾਂ ਦੱਖਣ ਵਾਲੇ ਪਾਸਿਉਂ ਆਈਆਂ ਨੇ ਉਹ ਇਹ ਕਾਰਾ ਕਰਕੇ ਗਈਆਂ ਨੇ। 'ਫੜ ਲਉ ਪੁਛ, ਉਸ ਸਾਧ ਨੇ ਕੀ ਦਾ ਕੀ ਬਣਾ ਦਿੱਤਾ।' ਕੋਲ ਖੜੇ ਅਸੀਂ ਅੰਦਰੋਂ ਅੰਦਰੀ ਹੱਸ ਰਹੇ ਸੀ। ਮਾਸੀ ਪਰਮਜੀਤ ਨੇ ਸਾਧ ਤੋਂ ਕੋਈ ਉਪਾਅ ਕਰਨ ਬਾਰੇ ਪੁੱਛਿਆ। ਸਾਧ ਨੇ ਵਿਆਹ ਵਿਚ ਵਿਘਨ, ਘਰ ਵਿਚ ਲੜਾਈਆਂ, ਘਰ ਵਿਚ ਖੁਸ਼ੀ ਦਾ ਨਾ ਰਹਿਣਾ ਆਦਿ ਕਹਿਕੇ ਡਰਾ ਦਿੱਤਾ। ਇਕ ਹਜ਼ਾਰ ਇਕ ਵਿਚ ਗੱਲ ਤਹਿ ਹੋ ਗਈ। ਮਾਤਾ ਜੀ ਤੇ ਮਾਸੀ ਜੀ 1001 ਰੁਪਏ ਦੇਣ ਲਈ ਤਿਆਰ ਸਨ, ਉਸ ਵੇਲੇ ਮੈਂ, ਅਜੀਤਪਾਲ ਤੇ ਜਗਮੀਤ ਸਾਧ ਨੂੰ ਅੰਦਰਵਾਲੇ ਕਮਰੇ ਵਿਚ ਲੈ ਗਏ, ਉਥੇ ਲਿਜਾ ਕੇ ਸਾਧ ਤੋਂ ਦੁਬਾਰਾ ਪੁੱਛਿਆ ਕਿ ਸੰਤ ਜੀ ਜੋ ਤੁਸੀਂ ਬਾਹਰ ਕਿਹਾ ਹੈ ਟੂਣੇ ਬਾਰੇ ਉਹ ਵਾਕਿਆ ਹੀ ਕੋਈ ਵੱਡਾ ਕਾਰਾ ਹੈ? ਸਾਧ ਨੇ ਜਦੋਂ ਹਾਂਜੀ ਕਹਿੰਦੇ ਹੋਏ ਸਿਰ ਹਿਲਾਇਆ ਮੈਂ ਉਸੇ ਵਕਤ ਜੋਰ ਦੀ ਇਕ ਥੱਪੜ ਉਸਦੇ ਮੂੰਹ ਤੇ ਜੜ ਦਿੱਤਾ। ਮਾਤਾ ਜੀ, ਮਾਸੀ ਜੀ ਤੇ ਹੋਰ ਕੋਲ ਖੜੇ ਸਾਰੇ ਲੋਕ ਹੈਰਾਨ ਹੋ ਗਏ। ਮੈਂ ਤੇ ਜਗਸੀਰ, ਅਜੀਤਪਾਲ, ਜਗਮੀਤ ਹੋਰਾਂ ਮਿਲਕੇ ਸਾਧ ਦੀ ਖੂਬ ਛਿੱਤਰ ਪਰੇਡ ਕੀਤੀ। ਮਾਸੀ ਜੀ ਨੇ ਅੱਗੇ ਵੱਧ ਕੇ ਸਾਧ ਨੂੰ ਕੁੱਟੇ ਜਾਣ ਦਾ ਕਾਰਨ ਪੁੱਛਿਆ, ਮਾਸੀ ਜੀ ਸਾਧ ਦੀ ਤਰਫਦਾਰੀ ਕਰਨ ਲੱਗੇ, ਮੈਂ ਉਸੇ ਵੇਲੇ ਸਾਧ ਨੂੰ ਗਿੱਚੀ ਤੋਂ ਫੜਕੇ ਉਹਨਾਂ ਦੇ ਅੱਗੇ ਕਰਦਿਆਂ ਕਿਹਾ ਕਿ ਮਾਮੀ ਜੀ ਇਹ ਕੁਝ ਵੀ ਨਹੀਂ, ਕੋਈ ਟੂਣਾ ਨਹੀਂ ਹੁੰਦਾ, ਨਾ ਹੀ ਕੋਈ ਕਾਰਾ ਹੈ, ਨਾ ਹੀ ਕੋਈ ਦੱਖਣ ਵੱਲੋਂ ਦੋ ਔਰਤਾਂ ਆਈਆਂ ਨੇ, ਇਹ ਸਾਡੀ ਸਭ ਦੀ ਰਾਤ ਨੂੰ ਕੀਤੀ ਹੋਈ ਸ਼ਰਾਰਤ ਹੈ, ਇਨ੍ਹਾਂ ਕਹਿੰਦੇ ਹੋਏ ਸਾਧ ਨੂੰ ਦੋ ਚਾਰ ਲੱਤਾਂ ਮਾਰਦੇ ਹੋਏ ਬਾਹਰ ਭਜਾ ਦਿੱਤਾ। ਉਸ ਤੋਂ ਬਾਅਦ ਸਾਡੇ ਪਰਿਵਾਰ ਵਾਲਿਆਂ ਨੇ ਸਾਨੂੰ ਮੰਦਾ ਚੰਗਾ ਬੋਲਿਆ। ਸਾਡੀ ਸ਼ਰਾਰਤ ਨੇ ਪਰਿਵਾਰ ਨੂੰ ਬੇਸ਼ੱਕ ਪ੍ਰੇਸ਼ਾਨੀ ਵਿੱਚ ਤਾਂ ਫਸਾਇਆ ਪਰ ਉਹਨਾਂ ਨੂੰ ਇਸ ਗੱਲ ਦਾ ਅਹਿਸਾਸ ਜ਼ਰੂਰ ਹੋ ਗਿਆ ਕਿ ਟੂਣੇ ਟਾਮਣਾਂ ਵਿੱਚ ਕੋਈ ਸੱਚਾਈ ਨਹੀਂ ਹੁੰਦੀ।

---

## ਜੋਤਿਸ਼ੀ ਦੀ ਹਾਰ

ਜ਼ਿਲਾ ਫਤਿਹਗੜ੍ਹ ਸਾਹਿਬ ਵਿੱਚ ਪੈਂਦੇ ਅਮਲੋਹ ਸ਼ਹਿਰ ਵਿੱਚ ਆਪਣੇ ਚਾਚਾ ਜੀ ਦੇ ਘਰ ਗਿਆ ਹੋਇਆ ਸੀ। ਨਾਲ ਦੇਂ ਗੁਆਂਢੀ ਤੇ ਹੋਰ ਰਿਸ਼ਤੇਦਾਰਾਂ ਵਿੱਚ ਮੇਰੇ ਤਰਕਸ਼ੀਲ ਹੋਣ ਦੀ ਚਰਚਾ ਸੀ। ਸਾਰੇ ਸੰਬੰਧੀ ਮੇਰੀ ਪਰਿਵਾਰ ਨਾਲੋਂ ਅਲੱਗ ਸੋਚ ਹੋਣ ਦੇ ਕਾਰਨ ਹੈਰਾਨ ਸਨ। ਵਕਤ ਬ-ਵਕਤ ਮੈਨੂੰ ਟੋਕਦੇ ਰਹਿੰਦੇ ਕਿ ਤੂੰ ਐਂਵੇ ਬਾਬਿਆਂ ਪਿੱਛੇ ਪਿਆ ਹੋਇਐਂ, ਕਿਉਂ ਐਂਵੇ ਦੇਵੀ ਦੇਵਤਿਆਂ ਨੂੰ ਨਿੰਦੀ ਜਾਨੈਂ ? ਤੈਨੂੰ ਕਿਸੇ ਦਾ ਸਰਾਫ ਪੈਜੂ। ਐਵੇਂ ਹੀ ਘਰਵਾਲਿਆਂ ਦੀ ਜੱਦੋ ਜਹਿਦ ਚਲਦੀ ਰਹਿੰਦੀ। ਅਮਲੋਹ ਵਿੱਚ ਮੇਰੀ ਸੌਤਿਆ ਮਾਮੀ ਜੀ ਦਾ ਮੇਰੇ ਨਾਲ ਪੂਰਾ ਸਮਰਥਨ ਸੀ ਉਹ ਮੇਰੀ ਸੋਚ ਨੂੰ ਚੰਗਾ ਮੰਨਦੇ ਸਨ ਕਿਉਂਕਿ ਉਨ੍ਹਾਂ ਦੇ ਪੇਕੇ ਤਰਕਸ਼ੀਲਾਂ ਨੇ ਕਿਸੇ ਕੇਸ ਦਾ ਹੱਲ ਕੀਤਾ ਸੀ। ਘਰ ਵਿਚ ਆਮ ਹੀ ਇੱਕ ਜੋਤਸ਼ੀ ਦੀ ਚਰਚਾ ਚਲਦੀ ਰਹਿੰਦੀ ਸੀ ਕਿ ਉਹ ਬਹੁਤ ਕਰਨੀ ਵਾਲਾ ਹੈ। ਉਹ ਸਰਬ-ਸ਼ਕਤੀਮਾਨ ਹੈ। ਉਸਨੇ ਫਲਾਨੇ ਦੇ ਗ੍ਰਹਿ ਕਲੇਸ਼ ਦਾ ਇਲਾਜ ਕੀਤਾ, ਉਸਨੇ ਫਲਾਨੇ ਦੀ ਮੁਸ਼ਕਿਲ ਦਾ ਹੱਲ ਦੱਸਿਆ।

ਇੱਕ ਦਿਨ ਸਵੇਰੇ ਉਹ ਬਾਬਾ ਫਿਰ ਗਲੀ ਵਿੱਚ ਫਿਰਦਾ ਤੁਰਦਾ ਆਪਣੇ ਅਸਲੀ ਪੈਸੇ ਠੱਗਣ ਵਾਲੇ ਟਿਕਾਣੇ, ਜਾਣੀ ਸਾਡੇ ਚਾਚਾ ਜੀ ਦੇ ਘਰ ਆ ਗਿਆ। ਬੀਬੀ ਜੀ ਨੇ ਮੈਨੂੰ ਕਿਹਾ ਇਹ ਉਹੀ ਜੋਤਸ਼ੀ ਮਹਾਰਾਜ ਨੇ। ਮੈਂ ਬੀਬੀ ਜੀ ਨੂੰ ਬਹੁਤ ਮਿੰਨ੍ਹਤਾਂ ਕਰਕੇ ਕਿਹਾ ਕਿ ਤੁਸੀਂ ਮੈਨੂੰ 20 ਮਿੰਟ ਦਾ ਸਮਾਂ ਇਸ ਨਾਲ ਗੱਲ ਕਰਨ ਲਈ ਦਿਉ ਤੇ ਤੁਸੀਂ 20 ਮਿੰਟ ਅੰਦਰ ਹੀ ਰਹਿਣੈਂ....। ਮੈਂ ਬਾਬੇ ਕੋਲ ਚਲਾ ਗਿਆ। ਬਾਬਾ ਕਹਿਣ ਲੱਗਾ "ਭਾਈ ਭਗਤਾ, ਤੇਰੀ ਗ੍ਰਹਿ ਦਸ਼ਾ ਬਹੁਤ ਖਰਾਬੀ ਵੱਲ ਸੰਕੇਤ ਕਰ ਰਹੀ ਐ। ਤੂੰ ਦਾਨ ਪੁੰਨ ਕਰਿਆ ਕਰ।" ਮੈਂ ਬਾਬੇ ਨੂੰ ਆਪਣਾ ਹੱਥ ਫੜਾ ਕੇ ਉਸ ਤੋਂ ਆਪਣਾ ਨਾਂਅ ਪੁਛਿਆ ਤਾਂ ਉਹ ਟਾਲ ਮਟੋਲ ਕਰਨ ਲਗਿਆ। ਹੋਰ ਕਈ ਤਰਕਸ਼ੀਲ ਪੈਂਤੜਿਆਂ ਨਾਲ ਮੈਂ ਉਸਨੂੰ ਉਲਝਾ ਲਿਆ। ਮੇਰੇ ਕਿਸੇ ਵੀ ਪ੍ਰਸ਼ਨ ਦਾ ਉੱਤਰ ਉਸਦੇ ਵੱਸ ਦੀ ਗੱਲ ਨਾ ਰਹੀ। ਆਖਰ ਨੂੰ ਬਾਬੇ ਨੇ ਕੰਨ ਫੜ ਕੇ ਮੁਆਫੀ ਮੰਗੀ ਤੇ ਮੁੜ ਕੇ ਲੋਕਾਂ ਨੂੰ ਗੁੰਮਰਾਹ ਕਰਨ ਤੋਂ ਤੋਬਾ ਕੀਤੀ ਤੇ ਚਲਾ ਗਿਆ। ਜਦੋਂ ਬੀਬੀ ਜੀ ਕਮਰੇ ਤੋਂ ਬਾਹਰ ਆਏ ਤਾਂ ਬਾਬਾ ਤੰਙੀ ਤੱਪੜੀ ਚੁੱਕਕੇ ਜਾ ਰਿਹਾ ਸੀ ਤੇ ਕਹਿ ਰਿਹਾ ਸੀ, 'ਮੇਰੇ ਕੋਲ ਕੁਝ ਨਹੀਂ; ਮੈਂ ਪਾਖੰਡੀ ਹਾਂ, ਢੌਂਗੀ ਹਾਂ, ਮੈਂ ਅੱਗੇ ਤੋਂ ਕੋਈ ਢੌਂਗ ਨਹੀਂ ਕਰਾਂਗਾ .....।

*ਕੁਲਵਿੰਦਰ ਰਾਣਾ*
*ਪ੍ਰਧਾਨ, ਸਮਰਾਟ ਸਾਹਿਤ ਸਭਾ ਗੋਬਿੰਦਪੁਰਾ*

## ਸ਼ੋਕ ਸਮਾਚਾਰ

**ਅਦਾਰਾ ਤਰਕਸ਼ੀਲ ਵੱਲੋਂ**

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸੂਬਾਈ ਪ੍ਰਧਾਨ ਰਾਜਿੰਦਰ ਭਦੌੜ ਦੇ ਨੇੜਲੇ ਰਿਸ਼ਤੇਦਾਰ ਮਾ. ਹਰਦੇਵ ਸਿੰਘ ਅਤੇ ਹਰਦੀਪ ਸਿੰਘ ਦੀ ਆਪਣੇ ਦੋ ਹੋਰ ਸਾਥੀਆਂ ਸ਼੍ਰੀ ਸੁਖਦੇਵ ਸਿੰਘ ਅਤੇ ਬਲਦੇਵ ਸਿੰਘ ਹੰਡਿਆਇਆ ਦੀ ਦੋ - ਤਿੰਨ ਦਸੰਬਰ ਦੀ ਰਾਤ ਨੂੰ ਇੱਕ ਹਾਦਸੇ ਵਿੱਚ ਹੋਈ ਦਰਦਨਾਕ ਮੌਤ ਤੇ ਦੁੱਖ ਦਾ ਇਜ਼ਹਾਰ ਪ੍ਰਗਟ ਕੀਤਾ ਜਾਂਦਾ ਹੈ। ਜਿੰਦਗੀ ਭਰ ਲੋਕ ਸੇਵਾ ਲਈ ਸੰਘਰਸ਼ੀਲ ਰਹੇ ਮਾ. ਹਰਦੇਵ ਸਿੰਘ ਅਤੇ ਹਰਦੀਪ ਸਿੰਘ ਦੀ ਹਾਦਸੇ ਉਪਰੰਤ ਬਚੀ ਇੱਕ - ਇੱਕ ਅੱਖ ਲੋੜਵੰਦਾਂ ਨੂੰ ਦਾਨ ਕਰਕੇ ਉਨ੍ਹਾਂ ਦੀ ਮੌਤ ਵੀ ਲੋਕ ਸੇਵਾ ਦੇ ਲੇਖੇ ਲਾਈ ਗਈ ਹੈ।

◆◆◆◆◆

ਅਬੋਹਰ ਇਕਾਈ ਦੇ ਮੈਂਬਰ ਪੂਰਨ ਚੰਦ ਨਾਸਤਿਕ (ਦੌਲਤਪੁਰਾ) ਦੀ ਮਾਤਾ ਦੀ ਮੌਤ;

ਗੋਇੰਦਵਾਲ ਇਕਾਈ ਦੇ ਸਰਗਰਮ ਮੈਂਬਰ ਹਰਜਿੰਦਰ ਸਿੰਘ ਆਰਟਿਸਟ ਦੇ ਪਿਤਾ ਜੀ ਦੀ ਮੌਤ,

ਕੱਥੂਨੰਗਲ ਇਕਾਈ ਦੇ ਪ੍ਰੈਸ ਸਕੱਤਰ ਤਰਸੇਮ ਦੇ ਨੌਜਵਾਨ ਪੁੱਤਰ ਦੀ ਬੇਵਕਤੀ ਮੌਤ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੇ ਹੋਏ ਦੁਖੀ ਪਰਿਵਾਰਾਂ ਦੇ ਗਮ ਵਿੱਚ ਸ਼ਰੀਕ ਹੁੰਦੇ ਹਾਂ।

◆◆◆◆◆

*ਇੱਕ ਰਿਪੋਰਟ ਵਤਨੋਂ ਪਾਰ ਦੀ*

# ਵਿਦੇਸ਼ੀ ਬਾਬਿਆਂ ਦੇ ਕਾਰੇ

ਵਤਨੋਂ ਦੂਰ ਇੰਗਲੈਂਡ ਦੀ ਧਰਤੀ ਤੇ ਕਾਵੈਂਟਰੀ ਵੱਸਦੇ ਤਰਕਸ਼ੀਲ ਲਹਿਰ ਦੇ ਸਮਰਥਕ ਅਵਤਾਰ ਸਿੰਘ ਲਸਾੜਾ ਨੇ ਛੱਪਦੇ ਪੰਜਾਬੀ ਪਰਚੇ 'ਪੰਜਾਬ ਟਾਈਮਜ਼' ਦੇ ਦੀਵਾਲੀ ਵਿਸ਼ੇਸ਼ ਅੰਕ 'ਚ ਅਖੌਤੀ ਬਾਬਿਆਂ ਦੀਆਂ ਲੋਕ ਵਿਰੋਧੀ ਕਾਰਵਾਈਆਂ ਦੀ ਛੱਪੀ ਰਿਪੋਰਟ ਤਰਕਸ਼ੀਲ ਮੈਗਜ਼ੀਨ ਲਈ ਭੇਜੀ ਹੈ। ਬਰਤਾਨੀਆਂ ਵਿੱਚ ਵਸਦੇ ਪੰਜਾਬੀਆਂ ਦੀ ਮਾਨਸਿਕਤਾ ਨੂੰ ਦਰਸਾਉਂਦੀ ਤੇ ਅਖੌਤੀ ਬਾਬਿਆਂ ਦੇ ਦੰਭ ਨੂੰ ਸਪੱਸ਼ਟ ਕਰਦੀ ਇਹ ਰਿਪੋਰਟ ਮੈਗਜ਼ੀਨ ਵਿੱਚ ਛਾਪ ਰਹੇ ਹਾਂ — ਸੰਪਾਦਕੀ ਬੋਰਡ

### ਆਪੇ ਫਾਥੜੀਏ ਤੈਨੂੰ ਕੌਣ ਛੁਡਾਏ

ਪਿਛਲੇ ਦਿਨੀਂ ਐਸੇ ਆਪੇ ਫਾਥੜਿਆਂ ਦੀਆਂ ਕੁਝ ਦਿਲ ਕੰਬਾਊ ਕਹਾਣੀਆਂ ਸੁਣੀਆਂ। ਮਿਲਟਨ ਰੋਡ ਤੇ ਇਕ ਸੱਜਣ ਦੀ ਦੁਕਾਨ ਅੰਦਰ ਬੈਠੇ ਸਾਂ, ਕਿੱਸੇ ਕਹਾਣੀਆਂ ਸੁਣ ਕੇ ਦਿਲ ਨੂੰ ਬੜਾ ਦੁੱਖ ਲੱਗਾ ਕਿ ਧਾਗੇ ਤਵੀਤ ਦੇਣ ਵਾਲੇ ਠੱਗ ਕਿਸਮ ਦੇ ਚੰਡਾਲ ਬੁੱਧੀ ਅਖੌਤੀ ਪੰਡਤ ਮਹਾਰਾਜ ਅਤੇ ਪੀਰ ਬਾਬੇ ਹਿੰਦੁਸਤਾਨੀ ਲੋਕਾਂ ਦਾ ਪਿੱਛਾ ਕਰਦੇ ਹੋਏ ਯੂ.ਕੇ. ਵਿਚ ਆ ਪਹੁੰਚੇ ਹਨ। ਪੰਜਾਬ ਵਿਚ ਤਰਕਸ਼ੀਲ ਸੁਸਾਇਟੀ ਨੇ ਕਿਸੇ ਹੱਦ ਤੱਕ ਐਸੇ ਵਹਿਮਾ ਭਰਮਾਂ ਦੇ ਬੁਣੇ ਜਾਲ ਤੇ ਕੁਝ ਦਲੀਲਾਂ ਦੇ ਦਾਤ ਫੇਰੇ ਹਨ, ਅਗਰ ਯੂ.ਕੇ. ਵਿਚ ਵੀ ਲਾਮਬੰਦ ਹੋ ਕੇ ਕੋਈ ਗਿਆਨਸ਼ੀਲ ਦਸਤਾ ਅੱਗੇ ਆਉਂਦਾ ਹੈ ਤਾਂ ਉਪਰ ਅੰਕਿਤ ਕੀਤੇ ਪੀਰ ਬਾਬਿਆਂ ਦੁਆਰਾ ਪੀੜ੍ਹਤ ਹਜਾਰਾਂ ਲੋਕ ਉਸ ਦਸਤੇ ਨੂੰ ਜੀ ਆਇਆਂ ਕਹਿਣਗੇ।

ਦਾਲ ਵਿਚੋਂ ਦਾਣਾ ਟੋਹਣ ਵਾਂਗ ਮੈਂ ਹਥਲੇ ਲੇਖ ਦੁਆਰਾ ਸਿਰਫ ਦੋ ਕੁ ਘਟਨਾਵਾਂ ਦਾ ਹੀ ਜਿਕਰ ਕਰਾਂਗਾ।

ਕਵੈਂਟਰੀ ਵਿਖੇ ਕੋਈ ਪੁਜਾਰੀ ਹੈ ਜਾਣੀ ਕਿ ਪੀਰ ਬਾਬਾ ਜੀ। ਉਸ ਦਾ ਇਕ ਸ਼ਰਧਾਲੂ ਜੋੜਾ ਲੈਸਟਰ ਤੋਂ ਆਪਣੀ ਬੇਟੀ ਦਾ ਠਾਕਾ ਕਰਨ ਉਪਰੰਤ ਮਠਿਆਈ ਦਾ ਡੱਬਾ ਅਤੇ ਕੁਝ ਮਾਇਆ ਦੀ ਭੇਟਾ ਲੈ ਕੇ ਪੀਰ ਬਾਬਾ ਜੀ ਤੋਂ ਹੋਣ ਵਾਲੇ ਕਾਰਜ ਦੀ ਸਫਲਤਾ ਲਈ ਸ਼ੁਭ ਕਾਮਨਾਵਾਂ ਲੈਣ ਜਾ ਹਾਜ਼ਰ ਹੋਇਆ। ਸ਼ੁਭ ਕਾਮਨਾਵਾਂ ਦੀ ਥਾਂ ਪੁਜਾਰੀ ਨੇ ਵਿਆਹ ਫੌਰਨ ਬਾਅਦ ਉਸ ਦੀ ਧੀ ਦੇ ਵਿਧਵਾ ਹੋ ਜਾਣ ਦਾ ਸਰਾਪ ਸੁਣਾ ਦਿੱਤਾ, ਕਿਉਂਕਿ ਉਨ੍ਹਾਂ ਨੇ ਠਾਕਾ ਕਰਨ ਤੋਂ ਪਹਿਲਾਂ ਪੁਜਾਰੀ ਜੀ ਤੋਂ ਆਗਿਆ ਨਹੀਂ ਸੀ ਲਈ।

ਧੀ ਦੇ ਵਿਧਵਾ ਹੋਣ ਦੀ ਗੱਲ ਸੁਣਦਿਆਂ ਹੀ ਬੇਚਾਰੇ ਮਾਂ ਪਿਉ ਤਾਂ ਡੌਰ ਭੌਰ ਹੋ ਗਏ। ਇਹ ਪੁੱਛਣ ਤੇ ਕਿ ਹੁਣ ਇਸ ਦਾ ਕੋਈ ਉਪਾਅ ਨਹੀਂ ਹੋ ਸਕਦਾ? 'ਕਿਉਂ ਨਹੀਂ ਹੋ ਸਕਦਾ' ਬਾਬਾ ਜੀ ਬੋਲੇ! "ਸਵਾ ਪੰਜ ਸੌ ਪੌਂਡ ਮੰਦਰ ਦੀ ਸਮੱਗਰੀ ਦਾ ਹਵਨ ਕਰਨ ਉਪਰੰਤ, ਪੰਜ ਹਜਾਰ ਪੌਂਡਾਂ ਦੇ ਨੋਟ, ਜੋ ਕਿ ਤੁਹਾਡੇ ਹੱਥੀਂ ਜਲ ਪ੍ਰਵਾਹ ਕੀਤੇ ਜਾਣਗੇ, ਦਾ ਇੰਤਜਾਮ ਕਰੋ, ਸਭ ਠੀਕ ਹੋ ਜਾਵੇਗਾ।"

ਧੀ ਦੇ ਦੁੱਖ ਦਾ ਖਿਆਲ ਕਰ ਕੇ ਅੰਧਵਿਸ਼ਵਾਸੀ ਮਾਂ ਪਿਉ ਨੂੰ ਇਹ ਸਭ ਕੁਝ ਕਰਨਾ ਪਿਆ। ਪੰਜ ਹਜ਼ਾਰ ਪੌਂਡਾਂ ਦੇ ਨੋਟਾਂ ਵਾਲਾ ਥੈਲਾ ਪੁਜਾਰੀ ਜੀ ਨੇ ਬੰਦ ਕਮਰੇ ਵਿਚ ਰਖਵਾ ਕੇ ਮਾਲਕਾਂ ਨੂੰ ਪੰਜ ਮਿੰਟ ਵਾਸਤੇ ਬਾਹਰ ਜਾਂਣ ਲਈ ਆਖ ਦਿੱਤਾ। ਕਾਰਨ ਦੱਸਿਆ ਕਿ ਪੰਜ ਮਿੰਟ ਇਨ੍ਹਾਂ ਨੋਟਾਂ ਤੇ ਮੰਤਰ ਫੂਕਣਾ ਹੈ। ਪੰਜ ਮਿੰਟ ਤੋਂ ਬਾਅਦ ਪੁਜਾਰੀ ਜੀ ਨੇ ਮਾਲਕਾਂ ਨੂੰ ਆਵਾਜ ਦਿਤੀ ਕਿ ਅੰਦਰ ਆ ਜਾਉ। ਬਿਲਕੁਲ ਉਸੇ ਥੈਲੇ ਵਿਚ ਕੁਝ ਤਾਂ ਜਰੂਰ ਭਰਿਆ ਹੋਇਆ ਸੀ ਜੋ ਨੋਟਾਂ ਵਰਗਾ ਹੀ ਜਾਪਦਾ ਸੀ। ਥੈਲਾ ਜਲ ਪ੍ਰਵਾਹ ਕੀਤਾ ਗਿਆ। ਕਿਸੇ ਕਾਰਨ ਵਿਆਹ ਤੋਂ ਪਹਿਲਾਂ ਹੀਂ ਲੜਕੀ ਦਾ ਰਿਸ਼ਤਾ ਟੁੱਟ ਗਿਆ ਅਤੇ ਲੈਸਟਰ ਵਸਦੇ ਉਸ ਪਰਿਵਾਰ ਦਾ ਪੁਜਾਰੀ ਜੀ ਤੋਂ ਵਿਸ਼ਵਾਸ ਵੀ ਉਠ ਗਿਆ।

ਦੂਸਰੀ ਘਟਨਾ ਲਫਵਰੋਅ ਦੇ ਇੱਕ ਪਰਿਵਾਰ ਦੀ ਹੈ। ਜੁਆਨ ਧੀ ਦੀ ਮਾਂ ਉਸ ਦੇ ਵਿਆਹ ਤੋਂ ਪਹਿਲਾਂ ਅਨੰਦ ਕੁਸ਼ਲਤਾ ਦੀ ਦੁਆ ਵਾਸਤੇ ਇਕ ਮਸ਼ਹੂਰ ਬਾਬਾ ਜੀ ਦੀ ਸ਼ਰਨ ਵਿਚ ਜਾ ਹਾਜਰ ਹੋਈ। ਕੁਆਰੀ ਕੰਨਿਆ ਦਾ ਰੂਪ ਵੇਖ ਕੇ ਬਾਬਾ ਜੀ ਦਾ ਮਨ ਮੈਲਾ ਹੋ ਗਿਆ। ਪਹਿਲਾਂ ਤਾਂ ਲੜਕੀ ਦੇ ਗ੍ਰਹਿਾਂ ਦੀ ਚਾਲ ਵਿਗੜੀ ਦੱਸ ਕੇ ਉਸ ਦੀ ਮਾਂ ਨੂੰ ਭੈ ਭੀਤ ਕਰ ਲਿਆ ਤੇ ਬਾਅਦ ਵਿਚ ਆਖ ਦਿੱਤਾ ਕੋਈ ਚਿੰਤਾ ਵਾਲੀ ਗੱਲ ਨਹੀਂ ਸਭ ਠੀਕ ਹੋ ਜਾਵੇਗਾ। ਤੁਸੀਂ ਆਉਂਦੇ ਬੁੱਧਵਾਰ ਨੂੰ ਲੜਕੀ ਨੂੰ ਸਫੈਦ ਸਾੜ੍ਹੀ ਬੰਨ ਕੇ ਸਾਡੀ ਦਰਗਾਹ ਵਿਚ ਲੈ ਆਉਣਾ।

ਬਾਬਾ ਜੀ ਦੇ ਕਹਿਣ ਅਨੁਸਾਰ ਮਾਂ ਧੀ ਨੂੰ ਲੈ ਕੇ ਬੁੱਧਵਾਰ ਵਾਲੇ ਦਿਨ ਬਾਬਾ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਗਈ। ਬੰਦ ਕਮਰੇ ਵਿਚ ਇਕੱਲੀ ਲੜਕੀ ਨੂੰ ਲਿਜਾ ਕੇ ਬਾਬਾ ਜੀ ਨੇ ਉਹ ਕੀੜਾ ਜੋ ਇਕ ਦੁਸ਼ਟ ਆਤਮਾ ਕਰ ਸਕਦੀ ਹੈ। ਤੜਫਦੀ ਲੁੜਸ਼ਦੀ ਧੀ ਨੇ ਜਦ ਮਾਂ ਨੂੰ ਆਪਣਾ ਸਭ ਕੁਝ ਲੁੱਟੇ ਜਾਣ ਬਾਰੇ ਦੱਸਿਆ ਤਾਂ ਮਾਂ ਸੁਣਦਿਆਂ ਹੀ ਗੁੰਮ ਸੁੰਮ ਹੋ ਗਈ। ਧੀ ਨੇ ਪੁਲਸ ਕੋਲ ਸ਼ਿਕਾਇਤ ਕਰਨ ਲਈ ਆਖਿਆ ਤਾਂ ਮਾਂ ਨੇ ਸਮਾਜ ਵਿਚ ਇੱਜ਼ਤ ਬਰਬਾਦ ਹੋਣ ਦਾ ਡਰ ਦੇ ਕੇ ਧੀ ਨੂੰ ਚੁੱਪ ਰਹਿਣ ਲਈ ਰਾਜ਼ੀ ਕਰ ਲਿਆ। ਇਸ ਭਿਆਨਕ ਹਾਦਸੇ ਦੀ ਖਬਰ ਜਦ ਬਾਪ ਦੇ ਕੰਨੀ ਪਈ ਉਹ ਸੁਣਦਿਆਂ ਸਾਰ ਹੀ ਦਿਲ ਦੀ ਹਰਕਤ ਬੰਦ ਹੋਣ ਨਾਲ ਦਮ ਤੋੜ ਗਿਆ।

ਬਰਬਾਦੀ ਦੇ ਮੂੰਹ ਆਈ ਧੀ ਦੀ ਮਾਂ ਕਿਸੇ ਨੂੰ ਕੁਝ ਵੀ ਦੱਸ ਨਾ ਸਕੀ। ਲੋਕਾਂ ਦੀਆਂ ਸੁਆਲ ਪੁੱਛਦੀਆਂ ਨਜ਼ਰਾਂ ਤੋਂ ਆਪਾਂ ਛੁਪਾਉਣ ਲਈ ਦੋਨੋਂ ਮਾਂ ਧੀ ਸ਼ਹਿਰ ਛੱਡ ਕੇ ਕਿਧਰੇ ਹੋਰ ਥਾਂ ਜਾ ਵਸੀਆਂ।





# ਤਰਕ ਅਤੇ ਪਾਖੰਡ ਦੇ ਆਹਮੋ ਸਾਹਮਣੇ ਹੋਣ 'ਤੇ

### ਪਾਖੰਡੀ ਸਾਧ ਕਸ਼ਮੀਰੀ ਲਾਲ ਦਾ ਪਰਦਾਫਾਸ਼

ਬੀਤੀ 29 ਸਤੰਬਰ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਤਿੰਨ ਇਕਾਈਆਂ ਮੰਡੀ ਲਾਧੂਕਾ, ਜਲਾਲਾਬਾਦ ਅਤੇ ਫਾਜਿਲਕਾ ਵਲੋਂ ਸਾਂਝੀ ਕਾਰਵਾਈ ਕਰਦੇ ਹੋਏ ਇੱਕ ਪਾਖੰਡੀ ਸਾਧ ਬਾਬਾ ਕਸ਼ਮੀਰੀ ਲਾਲ ਦਾ ਪਰਦਾਫਾਸ਼ ਕੀਤਾ ਗਿਆ। ਇਸ ਪਾਖੰਡੀ ਸਾਧ ਨੇ ਪਿੰਡ ਮੋਠਾਂ ਵਾਲੀ ਵਿਖੇ ਇੱਕ ਲਾਪਤਾ ਬੱਚੇ ਦਾ ਇਲਜ਼ਾਮ ਤਰਕਸ਼ੀਲ ਸੁਸਾਇਟੀ ਦੇ ਜਲਾਲਾਬਾਦ ਯੂਨਿਟ ਦੇ ਮੈਂਬਰ ਰਣਜੀਤ ਤੇ ਪਾ ਦਿੱਤਾ। ਕਿਉਂਕਿ ਇਸ ਬਾਬੇ ਨੂੰ ਬੁਖਾਰ ਹੋਣ ਤੇ ਰਣੰਜੀਤ ਤੋਂ ਟੀਕਾ ਅਤੇ ਦਵਾਈ ਲਈ ਗਈ ਸੀ ਅਤੇ ਇਹ ਵਰਕਰ ਮੋਠਾਂ ਵਾਲੀ ਵਿਖੇ ਪ੍ਰੈਕਟਿਸ ਕਰਦਾ ਹੈ ਪਰ ਪੈਸੇ ਮੰਗਣ ਤੇ ਉਕਤ ਬਾਬੇ ਨੇ ਰਣਜੀਤ ਨੂੰ ਧਮਕੀ ਦਿੱਤੀ ਅਤੇ ਨਾਲ ਦੀ ਨਾਲ ਬੱਚੇ ਦੇ ਵਾਰਸਾਂ ਨੂੰ ਇਹ ਕਿਹਾ ਕਿ ਤੁਹਾਡਾ ਬੱਚਾ ਡਾ. ਰਣਜੀਤ ਨੇ ਅਗਵਾ ਕੀਤਾ ਹੋਇਆ ਹੈ। ਇਸ ਸਾਰੀ ਕਾਰਵਾਈ ਨਾਲ ਡਾ. ਰਣਜੀਤ ਦੇ ਮਨ ਨੂੰ ਭਾਰੀ ਠੇਸ ਪਹੁੰਚੀ ਅਤੇ ਉਸ ਨੇ ਇਹ ਗੱਲ ਜਲਾਲਾਬਾਦ ਇਕਾਈ ਨਾਲ ਕੀਤੀ। ਇਸ ਪਾਖੰਡੀ ਬਾਬੇ ਨੇ ਪਾਖੰਡ ਕਰਦੇ ਹੋਏ ਬੱਚੇ ਦੇ ਵਾਰਸਾਂ ਨੂੰ ਨਾਲ ਲੈ ਕੇ ਉਸ ਦੀ ਭਾਲ ਕਰਨ ਲਈ ਮੁਹਾਲੀ ਲੈ ਕਿ ਗਿਆ ਕਿ ਤੁਹਾਡਾ ਬੱਚਾ ਉਥੇ ਹੈ। ਪਰੰਤੂ ਮੁਹਾਲੀ ਪਹੁੰਚਣ ਤੋਂ ਪਹਿਲਾਂ ਹੀ ਉਸਨੇ ਰਸਤੇ ਵਿੱਚ ਇਹ ਕਹਿ ਦਿੱਤਾ ਕਿ ਤੁਹਾਡਾ ਬੱਚਾ ਘਰ ਆ ਗਿਆ ਹੈ। ਹੈਰਾਨੀਜਨਕ ਤੱਥ ਇਹ ਹੈ ਕਿ ਬੱਚੇ ਦੇ ਵਾਰਸ ਅਤੇ ਬਾਬਾ ਜਦੋਂ ਘਰ ਆਏ ਤਾਂ ਬੱਚਾ ਵਾਕਿਆ ਹੀ ਘਰ ਪਹੁੰਚ ਚੁੱਕਾ ਸੀ ਜਿਸ ਤੋਂ ਸ਼ੱਕ ਇਹ ਹੈ ਕਿ ਬੱਚਾ ਬਾਬੇ ਨੇ ਹੀ ਅਗਵਾ ਕੀਤਾ ਹੋਇਆ ਸੀ ਅਤੇ ਇਹ ਸਾਰਾ ਡਰਾਮਾ ਹੀ ਰਚਿਆ ਗਿਆ ਸੀ।

ਇਸ ਤੋਂ ਪਹਿਲਾਂ ਇਸ ਪਾਖੰਡੀ ਸਾਧ ਦੀ ਇੱਕ ਲਿਖਤੀ ਸ਼ਿਕਾਇਤ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਕੋਲ ਜੋ ਕਿ ਜਗਦੀਸ਼ ਕੁਮਾਰ ਦੁਆਰਾ ਦਿੱਤੀ ਗਈ ਸੀ ਕਿ ਕੁਝ ਅਰਸਾ ਪਹਿਲਾਂ ਉਸ ਦੀ ਸੋਨੇ ਦੀ ਅੰਗੂਠੀ ਗੁੰਮ ਹੋ ਗਈ ਸੀ ਅਤੇ ਇਸ ਬਾਬੇ ਨੇ ਇੱਕ ਹਜ਼ਾਰ ਰੁਪਿਆ ਲੈ ਕੇ ਅੰਗੂਠੀ ਲੱਭ ਕੇ ਦੇਣ ਦਾ ਵਾਅਦਾ ਕੀਤਾ ਸੀ ਪਰ ਜਦੋਂ ਅੰਗੂਠੀ ਨਾ ਲੱਭੀ ਤਾਂ ਉਸ ਨੇ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਕੋਲ ਇਸ ਖਿਲਾਫ਼ ਅਰਜ਼ੀ ਦਿੱਤੀ।

ਇਸ ਉਪਰੰਤ ਮੰਡੀ ਲਾਧੂਕਾ, ਜਲਾਲਾਬਾਦ ਅਤੇ ਫਾਜਿਲਕਾ ਦੀਆਂ ਤਰਕਸ਼ੀਲ ਇਕਾਈਆਂ ਨੇ ਸਿਟੀ ਥਾਣੇ ਵਿੱਚ ਬਾਬੇ ਕਸ਼ਮੀਰੀ ਲਾਲ ਖਿਲਾਫ਼ ਕਾਰਵਾਈ ਕਰਨ ਦੀ ਅਪੀਲ ਕੀਤੀ ਤਾਂ ਉਕਤ ਪਾਖੰਡੀ ਸਾਧ ਥਾਣੇ ਵਿੱਚ ਸਭ ਕੁਝ ਮੰਨ ਗਿਆ ਅਤੇ ਅੱਗੇ ਤੋਂ ਅਜਿਹੇ ਕੰਮਾਂ ਤੋਂ ਤੌਬਾ ਕਰਨ ਲੱਗਾ ਅਤੇ ਲਿਖਤੀ ਮੁਆਫ਼ੀਨਾਮਾ ਦੇ ਕੇ ਅੱਗੇ ਤੋਂ ਅਜਿਹਾ ਕੰਮ ਨਾ ਕਰਨ ਦੀ ਪੁਸ਼ਟੀ ਕੀਤੀ।

ਖਾਸ ਵਰਣਨਯੋਗ ਗੱਲ ਇਹ ਕਿ ਇਹ ਸਾਧ ਪਹਿਲਾਂ ਵੀ ਅੱਜ ਤੋਂ 12 ਵਰ੍ਹੇ ਪਹਿਲਾਂ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਨੂੰ ਲਿਖਤੀ ਮੁਆਫ਼ੀਨਾਮਾ ਦੇ ਚੁੱਕਾ ਹੈ ਅਤੇ ਪਾਖੰਡੀ ਸਾਧ ਦੀ ਤਖਤੀ ਗਲ ਵਿੱਚ ਲਟਕਾ ਕੇ ਪੂਰੀ ਮੰਡੀ ਦਾ ਚੱਕਰ ਲਗਾ ਚੁੱਕਾ ਹੈ।

### ਲਿਖਤੀ ਮਾਫੀ ਨਾਮਾ

ਮੈਂ ਕਸ਼ਮੀਰੀ ਲਾਲ ਪੁੱਤਰ ਰਾਜ਼ਾ ਰਾਮ ਵਾਸੀ ਗਾਂਧੀ ਨਗਰ ਫਾਜਿਲਕਾ ਦਾ ਬਿਆਨੰ ਕੰਰਦਾ ਹਾਂ ਕਿ ਪਿਛਲੇ ਕਈ ਸਾਲਾਂ ਤੋਂ ਧਾਗੇ, ਤਵੀਤ ਅਤੇ ਜੋਤਿਸ਼ ਦਾ ਕੰਮ ਕਰਦਾ ਹਾਂ। ਪਹਿਲਾਂ ਵੀ ਮੈਂ ਸੰਨ 1988 ਵਿਚ ਲਾਧੂਕਾ ਵਿਚ ਤਰਕਸ਼ੀਲ ਸੁਸਾਇਟੀ ਕੋਲੋਂ ਅਜਿਹੇ ਗੈਰ ਕਾਨੂੰਨੀ ਕੰਮਾਂ ਦੀ ਲਿਖਤੀ ਮਾਫੀ ਮੰਗੀ ਸੀ। ਪਰ ਮੈਂ ਦੁਬਾਰਾ ਕੰਮ ਕਰਦਾ ਰਿਹਾ ਹਾਂ।

ਮੈਂ ਬਿਆਨ ਕਰਦਾ ਹੈ ਕਿ ਜੋ ਮੋਠਾਂ ਵਾਲੇ ਪਿੰਡ ਵਿੱਚ ਮੁੰਡਾ ਅਗਵਾ ਹੋਇਆ ਸੀ। ਮੈਂ ਉਸਨੂੰ ਅਗਵਾ ਕਰਨ ਦਾ ਇਲਜਾਮ ਰਣਜੀਤ ਸਿੰਘ ਉਪਰ ਲਗਾਇਆ ਸੀ ਜੋ ਕਿ ਮੋਠਾਂ ਵਾਲੇ ਦਾ ਹੀ ਵਸਨੀਕ ਸੀ। ਉਹ ਮੁੰਡਾ ਘਰ ਪਰਤ ਆਇਆ ਸੀ। ਮੈਂ ਜੋ ਰਣੰਜੀਤ ਉਪਰ ਇਹ ਇਲਜਾਮ ਲਗਾਇਆ ਸੀ ਉਂਹ ਬਿਲਕੁਲ ਗਲਤ ਸੀ।

ਦੂਜਾ ਇਹ ਹੈ ਜਗਦੀਸ਼ ਕੁਮਾਰ ਪੁੱਤਰ ਸ੍ਰੀ ਹੰਸ ਰਾਜ ਨਾਲ ਜੋ ਠੱਗੀ ਮਾਰੀ ਹੈ ਕਿ ਤੇਰੀ ਗੁਆਚੀ ਹੋਈ ਮੁੰਦਰੀ ਲਭਾ ਦਿਆਗਾਂ ਅਤੇ 2100 ਰੁਪਏ ਲਿਆ ਉਹ ਮੁੰਦਰੀ ਨਹੀ ਲੱਭੀ। ਹੁਣ ਮੈਂ ਜਗਦੀਸ਼ ਕੁਮਾਰ ਦੇ 2100 ਰੁਪਏ ਵਾਪਸ ਕਰਾਂਗਾ ਅਤੇ ਅੱਗੇ ਤੋਂ ਅਜਿਹੇ ਗੈਰ ਕਾਨੂੰਨੀ ਕੰਮ ਕਦੇ ਵੀ ਨਹੀਂ ਕਰਾਂਗਾ। ਜੇ ਮੈਂ ਅੱਗੇ ਤੋਂ ਅਜਿਹੇ ਕੰਮ ਕਰਾਂਗਾਂ ਤਾਂ ਇਸਦੀ ਜਿੰਮੇਵਾਰੀ ਮੇਰੇ ਪੁੱਤਰ ਸੁਰਜੀਤ ਕੁਮਾਰ ਦੂਜਾ ਗਵਾਹ ਵੇਦ ਪ੍ਰਕਾਸ਼ ਵਾਸੀ ਫਾਜ਼ਿਲਕਾ ਲੈਂਦਾ ਹੈ।

ਦਸਤਖ਼ਤ

ਕਸ਼ਮੀਰੀ ਲਾਲ

*ਰਿਪੋਰਟ : ਸਰਦੂਲ ਸਿੰਘ ਫਾਜ਼ਿਲਕਾ*

### ਤਰਕਸ਼ੀਲਾਂ ਦੇ ਦਖਲ ਸਦਕਾ ਬਾਬਾ ਇਰਫਾਨ ਸਾਬਰੀ 17000 ਰੁਪਏ ਅਤੇ ਘਰੇਲੂ ਸਮਾਨ ਦੇਣਾ ਮੰਨਿਆ

ਬਾਬਾ ਇਰਫਾਨ ਸਾਬਰੀ, ਜਿਸ ਨੇ ਯੂ. ਪੀ. ਤੋਂ ਆਕੇ ਪਿੰਡ ਸਹਿਜਾਪੁਰ ਨੇੜੇ ਰਾਏ ਕੋਟ ਵਿਖੇ ਆਪਣਾ ਡੇਰਾ ਸਥਾਪਤ ਕੀਤਾ ਹੋਇਆ ਹੈ, ਵਿਰੁੱਧ ਸੂਰਜ ਪਾਲ ਵਾਸੀ ਭਾਈ ਰਣਧੀਰ ਸਿੰਘ ਨਗਰ ਲੁਧਿਆਣਾ ਨੇ ਦੋਸ਼ ਲਾਇਆ ਕਿ ਇਸ ਬਾਬੇ ਨੇ ਮੇਰੇ ਤੋਂ ਵੱਡੀ ਰਕਮ ਠੱਗ ਲਈ ਹੈ। ਸੂਰਜ ਪਾਲ ਦੇ ਕਹਿਣ ਅਨੁਸਾਰ ਉਸ ਦੀ ਪਤਨੀ ਕਾਂਤਾ ਰਾਣੀ ਬੀਮਾਰ ਰਹਿਣ ਕਾਰਨ ਉਹ ਉਸ ਨੂੰ ਇਸ ਬਾਬੇ ਦੇ ਡੇਰੇ ਇਲਾਜ ਕਰਵਾਉਣ ਲਈ ਲੈ ਗਿਆ. ਜਿਥੇ ਬਾਬੇ ਨੇ ਕਿਹਾ ਕਿ ਇਸ ਨੂੰ ਤਾਂ ਬੜੇ ਵੱਡੇ ਜਿੰਨ ਭੂਤ ਦੀ ਕਸਰ ਹੈ ਜਿਸ ਦੇ ਇਲਾਜ ਲਈ ਤੁਹਾਡੇ ਘਰ ਜਾਣਾ ਪਵੇਗਾ। ਜਦੋਂ ਬਾਬੇ ਨੂੰ ਘਰ ਲਿਆਂਦਾ ਗਿਆ ਤਾਂ ਉਸ ਨੇ ਜਿੰਨ ਭਜਾਉਣ

ਦੇ ਉਪਾਅ ਵਾਸਤੇ 5000 ਰੁਪੈ ਲੈ ਲਏ ਅਤੇ ਘਰੇ ਆਉਣੀ ਜਾਣੀ ਸ਼ੁਰੂ ਕਰ ਦਿੱਤੀ। ਘਰੇ ਆਉਂਦੇ ਜਾਂਦੇ ਸਮੇਂ ਇਸ ਨੇ ਕਈ ਹਜਾਰ ਰੁਪਏ ਹੋਰ ਬਟੋਰ ਲਏ ਅਤੇ ਸੂਰਜ ਪਾਲ ਨੂੰ ਕਹਿਣ ਲੱਗਾ ਕਿ ਜਿਹੜੇ ਵੀ ਬੰਦਾ ਤੇਰੇ ਘਰੇ ਆਉਂਦਾ ਹੈ ਉਹ ਜਿੰਨ ਹੀ ਹੁੰਦਾ ਹੈ। ਜੋ ਬੰਦੇ ਦੇ ਰੂਪ ਵਿਚ ਆਉਂਦਾ ਹੈ। ਇਸ ਲਈ ਤੂੰ ਆਪਣੇ ਘੰਰ ਪਹਿਰਾ ਰੱਖ ਅਤੇ ਕਿਸੇ ਵੀ ਬੰਦੇ ਨੂੰ ਅੰਦਰ ਨਹੀਂ ਵੜਨ ਦੇਣਾ। ਸੂਰਜ ਪਾਲ ਆਪਣਾ ਕੰਮਕਾਰ ਛੱਡਕੇ ਘਰ ਬੈਠ ਗਿਆ। ਜਦੋਂ ਉਸ ਨੂੰ ਕੰਮ ਛੱਡਕੇ ਘਰ ਬੈਠੇ ਨੂੰ ਕਈ ਦਿਨ ਹੋ ਗਏ ਤਾਂ ਬਾਬੇ ਨੇ ਸੂਰਜ ਪਾਲ ਦੀ ਪਤਨੀ ਕਾਂਤਾ ਰਾਣੀ ਨੂੰ ਕਹਿਣਾ ਸ਼ੁਰੂ ਕਰ ਦਿੱਤਾ ਕਿ ਤੇਰੇ ਘਰ ਵਾਲਾ ਘਰੇ ਵਿਹਲਾ ਬੈਠਾ ਰਹਿੰਦਾ ਹੈ ਜਿਸ ਕਰਕੇ ਤੂੰ ਸਾਰਾ ਸਮਾਨ ਆਪਣੇ ਕਬਜੇ ਵਿਚ ਕਰ ਲੈ। ਘਰ ਵਾਲੀ ਬਾਬੇ ਦੀਆਂ ਗੱਲਾਂ ਵਿਚ ਆ ਗਈ ਅਤੇ ਇਕ ਦਿਨ ਜਦੋਂ ਸੂਰਜ ਪਾਲ ਕਿਤੇ ਬਾਹਰ ਗਿਆ ਹੋਇਆ ਸੀ ਤਾਂ ਬਾਬਾ ਚੇਲਿਆਂ ਦੀ ਮਦਦ ਨਾਲ ਕਾਂਤਾ ਰਾਣੀ ਸਮੇਤ ਸਾਰਾ ਸਮਾਨ ਹਾਊਸਿੰਗ ਬੋਰਡ ਕਾਲੋਨੀ ਵਿਚ ਕਿਸੇ ਚੇਲੇ ਦੇ ਘਰੇ ਲੈ ਗਿਆ। ਜਦੋਂ ਸੂਰਜ ਪਾਲ ਆਪਣੇ ਘਰ ਪਰਤਿਆ ਤਾਂ ਆਪਣੇ ਘਰ ਜਿੰਦਾ ਵੱਜਾ ਵੇਖਕੇ ਹੈਰਾਨ ਹੋ ਗਿਆ ਅਤੇ ਆਂਢੀਆਂ ਗਵਾਢੀਆਂ ਤੋਂ ਪੁੱਛਣ ਤੇ ਉਸਨੂੰ ਉਪਰੋਕਤ ਘਟਨਾ ਬਾਰੇ ਪਤਾ ਲੱਗਾ।

ਸੂਰਜ ਪਾਲ ਨੇ ਪੁਛਗਿੱਛ ਕਰਕੇ ਇਹ ਪਤਾ ਲਗਾ ਲਿਆ ਕਿ ਬਾਬਾ ਸਾਰਾ ਸਮਾਨ ਅਤੇ ਘਰਵਾਲੀ ਨੂੰ ਹਾਊਸਿੰਗ ਬੋਰਡ ਕਲੋਨੀ ਵਿਚ ਇੱਕ ਚੇਲੇ ਦੇ ਘਰੇ ਲੈ ਗਿਆ ਹੈ। ਜਦੋਂ ਸੂਰਜ ਪਾਲ ਉਥੋਂ ਪਹੁੰਚਾ ਤਾਂ ਉਸ ਬਾਬੇ ਦੇ ਚੇਲਿਆਂ ਨੇ ਫੜਕੇ ਉਸਦਾ ਕੁਟਾਪਾ ਕੀਤਾ ਅਤੇ ਉਸਨੂੰ ਡਰਾ ਧਮਕਾਕੇ ਕਈ ਕੋਰੇ ਕਾਗਜਾਂ ਉਪਰ ਦਸਤਖਤ ਕਰਵਾ ਲਏ। ਇਸ ਤੋਂ ਬਾਅਦ ਸੂਰਜ ਪਾਲ ਕਈ ਦਿਨ ਆਪਣੇ ਦੋਸਤਾਂ ਮਿੱਤਰਾਂ ਆਦਿ ਕੋਲ ਭਟਕਦਾ ਫਿਰਦਾ ਰਿਹਾ।

ਅਖੀਰ ਇੱਕ ਦਿਨ ਸੂਰਜਪਾਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਨਰਲ ਸਕੱਤਰ ਜਸਵੰਤ ਜੀਰਖ ਦੇ ਘਰ ਆਪਣੇ ਹੋਰ ਸਹਿਯੋਗੀਆਂ ਸਮੇਤ ਪਹੁੰਚ ਗਿਆ ਅਤੇ ਉਪਰੋਕਤ ਸਾਰੀ ਘਟਨਾ ਦੱਸ ਕੇ ਮੱਦਦ ਦੀ ਮੰਗ ਕੀਤੀ। ਜਸਵੰਤ ਜੀਰਖ ਨੇ ਉਸੇ ਵੇਲੇ ਤਰਕਸ਼ੀਲ ਸੁਸਾਇਟੀ ਲੁਧਿਆਣਾ ਦੇ ਜੋਨ ਪ੍ਰਧਾਨ ਮਾਸਟਰ ਭਜਨ ਸਿਘ, ਇਕਾਈ ਸਕੱਤਰ ਹਰਭਜਨ ਸਿੰਘ, ਖਜਾਨਚੀ ਗੁਰਮੇਲ ਸਿੰਘ ਅਤੇ ਪ੍ਰੋ: ਏ.ਕੇ. ਮਲੇਰੀ ਨਾਲ ਸ਼ੰਪਰਕ ਕਰਕੇ ਲੁਧਿਆਣੇ ਦੇ ਐਸ. ਐਸ. ਪੀ. ਦੇ ਧਿਆਨ 'ਚ ਲਿਆਕੇ ਕਾਰਵਾਈ ਕਰਨ ਬਾਰੇ ਫੈਸਲਾ ਕੀਤਾ। ਮਿਥੇ ਦਿਨ ਤੇ ਉਪਰੋਕਤ ਤਰਕਸ਼ੀਲਾਂ ਦਾ ਡੈਪੂਟੇਸ਼ਨ ਸੂਰਜ ਪਾਲ ਨੂੰ ਨਾਲ ਲੈਕੇ ਐਸ ਪੀ ਸਿਟੀ-1 ਦੇ ਪੇਸ਼ ਹੋਇਆ। ਐਸ.ਪੀ. ਸਿਟੀ-1 ਨੇ ਸਾਰੀ ਘਟਨਾ ਨੂੰ ਧਿਆਨ ਨਾਲ ਸੁਣਨ ਤੋਂ ਬਾਅਦ ਥਾਣਾ ਸਰਾਭਾ ਨਗਰ ਲੁਧਿਆਣਾ ਦੇ ਐਸ.ਐਚ.ਓ. ਨੂੰ ਫੋਨ ਕਰਕੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਵਾਲੇ ਤੁਹਾਡੇ ਕੋਲ ਭੇਜ ਰਿਹਾ ਹਾਂ ਅਤੇ ਇਹ ਜਿਸ ਬਾਬੇ ਬਾਰੇ ਗੱਲ ਕਰ ਰਹੇ ਹਨ ਉਸ ਵਿਰੁੱਧ ਤੁਰੰਤ ਕਾਰਵਾਈ ਕਰਕੇ ਮੈਨੂੰ ਰਿਪੋਰਟ ਕਰੋ।

ਸਰਾਭਾ ਨਗਰ ਥਾਣੇ ਦੇ ਐਸ ਐਚ ਓ ਨੇ ਤੁਰੰਤ ਹੀ ਇੱਕ ਏ. ਐਸ. ਆਈ. ਦੀ ਡਿਊਟੀ ਲਗਾ ਦਿੱਤੀ ਕਿ ਸੂਰਜ ਪਾਲ ਦਾ ਘਰੇਲੂ ਸਮਾਨ ਬਾਬੇ ਨੇ ਜਿਥੇ ਵੀ ਰੱਖਿਆ ਹੈ ਉਹ ਇਸ ਵੇਲੇ ਸੂਰਜ ਪਾਲ ਦੇ ਹਵਾਲੇ ਕਰਵਾ ਦਿਉ ਅਤੇ ਸਾਰੇ ਸਮਾਨ ਦੀ ਲਿਸਟ ਬਣਾ ਲਉ। ਸੋ ਪੁਲਿਸ ਨੇ ਸਾਰਾ ਸਮਾਨ ਬਰਾਮਦ ਕਰਕੇ ਸੂਰਜ ਪਾਲ ਨੂੰ ਦੇ ਦਿਤਾ ਪਰ ਉਪਰੋਕਤ ਬਾਬਾ ਇਰਫਾਨ ਸਾਬਰੀ ਇਸ ਦਿਨ ਪੁਲਸ ਨੂੰ ਨਹੀਂ ਮਿਲਿਆ ਕਿਉਂਕਿ ਉਸ ਦੇ ਚੇਲੇ ਦੇ ਦੱਸਣ ਮੁਤਾਬਕ ਉਹ ਯੂ.ਪੀ. ਚਲਾ ਗਿਆ ਸੀ ਅਤੇ ਵਾਪਸ 10 ਨਵੰਬਰ ਨੂੰ ਆਉਣ ਬਾਰੇ ਪਤਾ ਲੱਗਾ। ਸਬੰਧਤ ਚੇਲੇ ਨੇ ਬਾਬੇ ਨੂੰ 10 ਤਾਰੀਖ ਨੂੰ ਥਾਣੇ ਪੇਸ਼ ਕਰਨ ਦੀ ਜੁੰਮੇਵਾਰੀ ਲਈ।

ਇਸ ਤੋਂ ਬਾਅਦ 10 ਤਾਰੀਖ ਤੋਂ ਉਪਰ 10 ਦਿਨ ਹੋਰ ਲੰਘ ਗਏ ਪਰ ਬਾਬੇ ਬਾਰੇ ਕੋਈ ਪਤਾ ਨਾ ਲੱਗਾ। ਸੂਰਜ ਪਾਲ ਨੇ ਫਿਰ ਜਸਵੰਤ ਜੀਰਖ ਨਾਲ ਸੰਪਰਕ ਕੀਤਾ ਅਤੇ ਦੱਸਿਆ ਕਿ ਬਾਬਾ ਅਜੇ ਤੱਕ ਥਾਣੇ ਪੇਸ਼ ਨਹੀਂ ਹੋਇਆ। ਇਸ ਸਮੇਂ ਸੂਰਜਪਾਲ ਦੀ ਪਤਨੀ ਕਾਂਤਾ ਰਾਣੀ ਵੀ ਨਾਲ ਸੀ ਜਿਸਨੇ ਦੱਸਿਆ ਕਿ ਬਾਬਾ ਸਾਨੂੰ ਪਤੀ ਪਤਨੀ ਨੂੰ ਆਪਸ ਵਿਚ ਇੱਕ ਦੂਜੇ ਦੇ ਵਿਰੋਧੀ ਗੱਲਾਂ ਕਰਕੇ ਲੜਾਉਂਦਾ ਰਿਹਾ ਹੈ। ਹੁਣ ਸਾਰੀ ਅਸਲੀਅਤ ਨੰਗੀ ਹੋ ਗਈ ਹੈ। ਪਤਨੀ ਨੇ ਦੱਸਿਆ ਕਿ ਮੈਂ ਵਾਕਿਆ ਹੀ ਬਾਬੇ ਦੇ ਪਿਛੇ ਲੱਗਕੇ ਗੁੰਮਰਾਹ ਹੋ ਗਈ ਸੀ। ਉਸ ਨੇ ਇਹ ਵੀ ਦੱਸਿਆ ਕਿ ਬਾਬਾ ਮੈਨੂੰ ਬਾਰ ਬਾਰ ਇਹ ਕਹਿੰਦਾ ਰਿਹਾ ਕਿ ਤੂੰ ਆਪਣੇ ਪਤੀ ਨੂੰ ਤਲਾਕ ਦੇਕੇ ਆਪਣਾ ਸਾਰਾ ਸਮਾਨ ਚੁੱਕਕੇ ਸਹਿਜ਼ਾਪੁਰ ਡੇਰੇ ਤੇ ਲੈ ਚੱਲ ਅਤੇ ਤੂੰ ਵੀ ਉਥੇ ਹੀ ਰਹਿ।

ਜਸਵੰਤ ਜੀਰਖ ਨੇ ਉਸੇ ਵੇਲੇ ਮੋਹਤਬਰ ਲੋਕਾਂ ਨੂੰ ਨਾਲ ਲੈਕੇ ਥਾਣਾ ਸਰਾਭਾ ਨਗਰ ਦੇ ਐਸ.ਐਚ.ਓ. ਨਾਲ ਸੰਪਰਕ ਕੀਤਾ। ਉਸ ਦਿਨ ਬਾਬਾ ਅਤੇ ਉਸ ਦੇ ਹੋਰ ਸੰਗੀ ਸਾਥੀ ਵੀ ਥਾਣੇ ਬੁਲਾ ਲਏ ਗਏ। ਸਾਰੀ ਗੱਲਬਾਤ ਕਰਨ ਸਮੇਂ ਬਾਬਾ ਸੂਰਜ ਪਾਲ ਤੋਂ ਲਏ ਰੁਪਿਆਂ ਬਾਰੇ ਮੁਕਰ ਗਿਆ। ਕਹਿਣ ਲੱਗਾ ਕਿ ਰੁਪਏ ਲੈਣ ਵਾਲੀ ਗੱਲ ਬਿਲਕੁਲ ਗਲਤ ਹੈ ਮੈਂ ਕੋਈ ਰੁਪਿਆ ਨਹੀਂ ਲਿਆ। ਪਰ ਹਾਜਰ ਲੋਕ ਸਾਰੀ ਗੱਲਬਾਤ ਵਿਚੋਂ ਸਭ ਕੁਝ ਸਮਝ ਰਹੇ ਸਨ। ਅਖੀਰ ਫੈਸਲਾ ਹੋਇਆ ਕਿ ਬਾਬਾ ਇਰਫਾਨ ਸਾਬਰੀ 17000 ਰੁਪੈ ਸੂਰਜਪਾਲ ਨੂੰ ਦੋ ਕਿਸ਼ਤਾਂ ਵਿਚ ਦੇਵੇਗਾ ਅਤੇ ਜੋ ਘਰੇਲੂ ਸਮਾਨ, ਗੈਸ ਦਾ ਸਲੰਡਰ ਆਦਿ ਬਾਬੇ ਵੱਲ ਰਹਿੰਦਾ ਹੈ ਉਹ ਵੀ ਵਾਪਸ ਕੀਤਾ ਜਾਵੇਗਾ। 17000 ਰੁਪੈ ਵਿਚੋਂ 10000 ਰੁਪੈ 30 ਦਸੰਬਰ ਅਤੇ 7000 ਰੁਪੈ 17 ਫਰਵਰੀ 2001 ਨੂੰ ਬਾਬਾ ਆਪਣੇ ਡੇਰੇ ਸਹਿਜਾਪੁਰ ਵਿਖੇ ਰੱਖੇਗਾ ਜਿਸਨੂੰ ਸੂਰਜਪਾਲ ਤੇ ਉਸਦੀ ਪਤਨੀ ਆਪਣਾ ਸਮਝਕੇ ਚੁੱਕ ਲੈਣਗੇ। ਉਪਰੋਕਤ ਫੈਸਲੇ ਸਮੇਂ ਸ੍ਰੀ ਜਸਵੰਤ ਜੀਰਖ, ਸ. ਤੇਜਾ ਸਿੰਘ, ਸ.ਜਸਵੀਰ ਸਿੰਘ, ਸ੍ਰੀ ਰਾਧੇ ਸ਼ਾਮ, ਸ੍ਰੀ ਧਰਮਪਾਲ ਅਤੇ ਸ. ਕੁਲਦੀਪ ਸਿੰਘ ਆਦਿ ਦੋਨਾ ਧਿਰਾਂ ਵਿਚੋਂ ਹਾਜ਼ਰ ਸਨ।

*ਹਰਭਜਨ ਸਿੰਘ ਸਕੱਤਰ, ਲੁਧਿਆਣਾ ਯੂਨਿਟ*



## ਗੁਰੂਆਂ ਦਾ ਗੁਰੂ ਕਹਾਉਣ ਵਾਲੇ ਬਾਬੇ ਦਾ ਪਾਖੰਡ ਨੰਗਾ ਕੀਤਾ

ਪਿਛਲੇ ਦਿਨੀ ਤਰਕਸ਼ੀਲ ਸੋਸਾਇਟੀ (ਰਜਿ:) ਪੰਜਾਬ ਦੀ ਖੰਨਾ ਇਕਾਈ ਵੱਲੋਂ ਇੱਕ ਪੀੜਤ ਵਿਅਕਤੀ ਦੀ ਸ਼ਿਕਾਇਤ ਤੇ ਸ਼ਹੀਦ ਭਗਤ ਸਿੰਘ ਕਲੋਨੀ ਅਮਲੋਹ ਰੋਡ ਖੰਨਾ ਵਿਖੇ ਤਰਕਸ਼ੀਲ ਮੈਂਬਰਾਂ ਨੇ ਇੱਕਠੇ ਹੋ ਕੇ ਬਾਬੇ ਨੂੰ ਆਪਣੀ ਗੈਬੀ ਸ਼ਕਤੀ ਦਿਖਾਉਣ ਲਈ ਖੁੱਲ੍ਹਾ ਚੈਲਿੰਜ ਕੀਤਾ। ਪਹਿਲਾਂ ਤਾਂ ਬਾਬਾ ਪੂਰੇ ਜਾਹੋ ਜਲਾਲ ਨਾਲ ਤਰਕਸ਼ੀਲਾਂ ਨਾਲ ਬਹਿਸ ਕਰਦਾ ਰਿਹਾ ਪਰ ਜਦੋਂ ਇਕ ਸਵਾਲ ਤੇ ਬਾਬਾ ਕਸੂਤੀ ਸਥਿਤੀ ਵਿਚ ਫਸ ਗਿਆ ਤਾਂ ਕਹਿਣ ਲੱਗਾ 'ਮੈਂ ਆਪਕੋ ਅਭੀ ਗੈਬੀ ਸ਼ਕਤੀ ਦਿਖਾਤਾ ਹੂੰ।' ਇਸ ਉਪਰੰਤ ਬਾਬਾ ਸਮਾਧੀ ਤੋਂ ਉਠਕੇ ਬੜੀ ਚਲਾਕੀ ਨਾਲ ਆਪਣਾ ਪਰਸ ਜੇਬ ਵਿਚ ਪਾਕੇ ਇੱਕ ਤਵੀਤ ਦਿਖਾਉਣ ਦੇ ਬਹਾਨੇ ਕਮਰੇ ਦੇ ਦਰਵਾਜੇ ਤੱਕ ਪਹੁੰਚ ਗਿਆ ਤੇ ਨੌ ਦੋ ਗਿਆਰਾਂ ਹੋ ਗਿਆ। ਪਰ ਤਰਕਸ਼ੀਲ ਨੌਜਵਾਨਾਂ ਨੇ ਬਾਬੇ ਨੂੰ ਤਕਰੀਬਨ 300 ਗਜ ਦੇ ਫਾਸਲੇ ਤੇ ਜਾ ਕਾਬੂ ਕੀਤਾ ਤੇ ਬਾਬੇ ਦਾ ਖੂਬ ਮੱਕੂ ਠੱਪਿਆ।

ਕਹਾਣੀ ਦਾ ਪਿਛੋਕੜ ਇਹ ਹੈ ਕਿ ਬਾਬੇ ਦਾ ਏਜੰਟ ਕਾਲਾ ਸਿੰਘ ਦੇ ਘਰ ਗਿਆ ਜੋ ਕਿ ਇਸੇ ਮੁਹੱਲੇ ਦਾ ਹੈ। ਉਸ ਏਜੰਟ ਨੇ ਕਾਲਾ ਸਿੰਘ ਨੂੰ ਉਸਦੀ ਜ਼ਮੀਨ ਸਬੰਧੀ ਚਲਦੇ ਝਗੜੇ ਦਾ ਨਿਪਟਾਰਾ ਕਰਵਾਉਣ ਲਈ ਬਾਬਾ ਰਵਿਰਾਜ ਮਸਤਾਨ ਨੂੰ ਚਰਨ ਪਵਾਉਣ ਲਈ ਪ੍ਰੇਰਿਤ ਕੀਤਾ। ਬਾਬਾ ਜੀ ਨੇ ਜਦੋਂ ਕਾਲਾ ਸਿੰਘ ਦੇ ਘਰ ਆਪਣੇ 'ਚਰਨ ਪਾਏ' ਤਾਂ ਘਰ ਵੜਦਿਆਂ ਹੀ ਉਸਨੇ ਕਾਲਾ ਸਿੰਘ ਦੀ ਪਤਨੀ ਨੂੰ ਕਿਹਾ ਕਿ ਤੁਸੀਂ ਜਮੀਨ ਦੀ ਗੱਲ ਕਰਦੇ ਹੋ ਤੂੰ ਤਾਂ ਪੰਜ ਦਿਨ ਦੀ ਹੀ ਪ੍ਰੋਹਣੀ ਹੈਂ, 6ਵੇਂ ਦਿਨ ਇਸ ਦੀ ਮੌਤ ਹੋ ਜਾਣੀ ਹੈ। ਪਰਿਵਾਰ ਨੂੰ ਫਿਕਰ ਪੈ ਗਿਆ। ਤੇ ਬਾਬੇ ਵੱਲੋਂ ਉਪਾਅ ਲਈ ਮੰਗੇ 1862 ਰੁਪਏ ਤੁਰੰਤ ਦੇਣ ਲਈ ਕਿਹਾ। ਪਰਿਵਾਰ ਵੱਲੋਂ ਇਨੀ ਰਕਮ ਤੁਰੰਤ ਨਾ ਦੇ ਸਕਣ ਦੀ ਬੇਬਸੀ ਪ੍ਰਗਟ ਕਰਦੇ ਹੋਏ ਬਾਬੇ ਤੋਂ ਕੁਝ ਦਿਨ ਦਾ ਸਮਾਂ ਮੰਗਿਆ। ਪਰ ਬਾਬਾ 6 ਵੇਂ ਦਿਨ ਦੀ ਗਾਰੰਟੀ ਦੇਣ ਤੋਂ ਸਾਫ ਮੁਕਰ ਗਿਆ। ਘਰ ਵਿਚ ਪਏ 1000 ਰੁਪੈ ਲੈ ਕੇ ਉਸਨੇ ਉਹਨਾਂ ਨੂੰ ਇਕ ਤਵੀਜ਼ ਦਿੱਤਾ ਤਾਂ ਕਿ ਮੌਤ ਟਲ ਜਾਵੇ ਤੇ ਪੂਰੇ ਪੈਸੇ ਮਿਲਣ ਤੇ ਪੂਰਾ ਇਲਾਜ ਕਰ ਦੇਵਾਂਗਾ। ਇਸ ਸੰਬੰਧੀ ਕਾਲਾ ਸਿੰਘ ਦਾ ਪਰਿਵਾਰ ਰੋਣ ਪਿੱਟਣ ਲੱਗ ਗਿਆ। ਪਰਿਵਾਰ ਦੇ ਕਿਸੇ ਪੜ੍ਹੇ ਲਿਖੇ ਰਿਸ਼ਤੇਦਾਰ ਸਦਕਾ ਗੱਲ ਤਰਕਸ਼ੀਲ ਸੋਸਾਇਟੀ ਖੰਨਾ ਦੇ ਪ੍ਰਧਾਨ ਬਲਵੀਰ ਸਿੰਘ ਕੋਲ ਪਹੁੰਚ ਗਈ। 8 ਤਰੀਕ ਨੂੰ ਤਰਕਸ਼ੀਲ ਸੁਸਾਇਟੀ ਦੇ ਅਹੁਦੇਦਾਰ ਰਕੇਸ਼, ਗੁਰਬਿੰਦਰ, ਸੋਹਣ ਨਾਲ ਤੇ ਸਮਾਜਿਕ ਚੇਤਨਾ ਮੰਚ ਪੰਜਾਬ ਦੇ ਜਨਰਲ ਸਕੱਤਰ ਬਲਰਾਜ ਖੰਨਾ, ਕਾਫੀ ਵੱਡੀ ਗਿਣਤੀ ਵਿਚ ਨੌਜਵਾਨਾਂ ਨੂੰ ਤੇ ਸਿਟੀ ਰੀਡਰ ਦੇ ਰਿਪੋਰਟਰਾਂ ਨੂੰ ਨਾਲ ਲੈ ਕੇ ਉਥੇ ਪੁੱਜੇ। ਜਿਵੇਂ ਉਪਰ ਦੱਸਿਆ ਕਿ ਬਾਬਾ ਪਰਸ ਲੈ ਕੇ ਭੱਜ ਗਿਆ ਸੀ ਜੋ ਨੌਜਵਾਨਾਂ ਨੇ ਕਾਬੂ ਕਰ ਲਿਆ। ਜਦੋਂ ਬਾਬੇ ਦੇ ਕਮਰੇ ਦਾ ਸਮਾਨ ਦੇਖਿਆ ਤਾਂ ਉਸ ਚੋਂ 6400 ਰੁਪੈ ਨਕਦ, ਸ਼ਰਾਬ ਦੀਆਂ ਤਾਜੀਆਂ ਖ਼ਾਲੀ ਬੋਤਲਾਂ ਤੇ ਜਰਦਾ ਖੈਣੀ ਆਦਿ ਤੇ ਹੋਰ ਨਸ਼ੀਲੀਆਂ ਵਸਤਾਂ ਜਿਵੇਂ ਨਸ਼ੇ ਦੇ ਕੈਪਸੂਲ ਆਦਿ ਬਰਾਮਦ ਹੋਏ। ਬਾਬੇ ਨੇ ਭਰੇ ਜਨਤਕ ਇੱਕਠ ਵਿਚ ਹੱਥ ਖੜੇ ਕਰ ਕੇ ਮਾਫੀ ਮੰਗੀ ਤੇ ਲਿਖਤੀ ਰੂਪ ਵਿਚ ਮੰਨਿਆ ਕਿ ਮੈਂ ਤਾਂ ਸਿਰਫ ਦੁਕਾਨਦਾਰੀ ਹੀ ਕਰਦਾ ਸੀ। ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਅਤੇ ਮੈਂ ਜਿਸ ਯੰਤਰ ਨੂੰ ਕੰਨ ਨਾਲ ਲਾ ਕੇ ਲੋਕਾਂ ਦੀ ਤਸੱਲੀ ਕਰਵਾਉਣ ਦਾ ਨਾਟਕ ਕਰਦਾ ਸੀ ਉਹ ਗਾਂ ਦੀ ਇੱਕ ਹੱਡੀ ਸੀ ਜੋ ਲਾਲ ਕਪੜੇ ਵਿਚ ਲਪੇਟੀ ਹੋਈ ਸੀ। ਇਸ ਜਨਤਕ ਇੱਕਠ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਬਲਵੀਰ ਸਿੰਘ ਨੇ ਲੋਕਾਂ ਨੂੰ ਇਹਨਾ ਪਾਖੰਡੀ ਸਾਧਾਂ ਤੇ ਤਾਂਤਰਿਕ ਬਾਬਿਆਂ ਤੋਂ ਬਚਣ ਦੀ ਅਪੀਲ ਕਰਦਿਆ ਕਿਹਾ ਕਿ ਤੁਸੀਂ ਆਪਣੀ ਬਰਬਾਦੀ ਖੁਦ ਨਾ ਕਰਵਾਉ। ਅਗਰ ਆਪ ਸਾਹਮਣੇ ਕੋਈ ਵੀ ਗੈਬੀ ਸ਼ਕਤੀ ਦਾ ਪਾਖੰਡੀ ਬਾਬਾ ਹੈ ਤਾਂ ਉਹ ਤਰਕਸ਼ੀਲ ਸੋਸਾਇਟੀ ਦੇ ਧਿਆਨ ਵਿਚ ਜ਼ਰੂਰ ਲਿਆਉ। ਰਕੇਸ਼ ਕੁਮਾਰ ਨੇ ਕਿਹਾ ਕਿ ਸੋਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਿਚੋਂ ਕੇਵਲ ਇੱਕ ਸ਼ਰਤ ਹੀ ਪੂਰੀ ਕਰਨ ਵਾਲੇ ਬਾਬੇ ਨੂੰ ਇੱਕ ਲੱਖ ਰੁਪੈ ਨਕਦ ਇਨਾਮ ਦਿੱਤਾ ਜਾਵੇਗਾ। ਸ੍ਰੀ ਬਲਰਾਜ ਖੰਨਾ ਨੇ ਲੋਕਾਂ ਨੂੰ ਅਪੀਲ ਕਰਦਿਆਂ ਕਿਹਾ ਕਿ ਅੱਜ ਪੰਜਾਬ ਦਾ ਹਰ ਨਾਗਰਿਕ ਪੜ੍ਹਿਆ ਲਿਖਿਆ ਹੈ ਸੋ ਉਹ ਘੱਟ ਘੱਟ ਅਜਿਹੇ ਪਾਖੰਡੀ ਬਾਬਿਆਂ ਬਾਰੇ ਸੁਸਾਇਟੀ ਦੇ ਧਿਆਨ ਵਿਚ ਲਿਆਉਣ। ਵਰਨਣਯੋਗ ਹੈ ਕਿ ਬਾਬਾ ਰਵੀ ਰਾਜ ਮਸਤਾਨ ਦਾ ਅਸਲੀ ਨਾ ਸੂਰਜ ਪਟੇਲ ਹੈ ਜੋ ਦਿੱਲੀ ਵਿਖੇ ਸੇਲਜਮੈਨ ਵਜੋਂ ਕੰਮ ਕਰਦਾ ਸੀ ਤੇ ਉਸ ਦੀ ਉਮਰ ਸਿਰਫ 19 ਸਾਲ ਦੇ ਕਰੀਬ ਹੀ ਹੈ ਜੋ ਪੜ੍ਹੇ ਲਿਖੇ ਲੋਕਾਂ ਨੂੰ ਜਿਹਨਾਂ ਵਿੱਚ ਫੈਕਟਰੀ ਮਾਲਕਾਂ ਤੋਂ ਲੈ ਟਰੱਕ ਮਾਲਕਾਂ ਤੱਕ ਨੂੰ ਬੇਵਕੂਫ ਬਣਾ ਚੁਕਿਆ ਹੈ।

---

## ਉੱਲੂ ਆਪਣਾ ਸਿੱਧਾ ਤੂੰ ਰੱਖ ਕਾਕਾ!

*ਜਗਦੀਸ਼ ਬਹਾਦਰਪੁਰੀ*

ਵੀਰਵਾਰ ਨੂੰ ਆਪਣੇ ਘਰ ਅੰਦਰ,
ਕਿਸੇ ਪੀਰ ਦੀਆਂ ਚੌਂਕੀਆਂ ਲਾ ਦੀਪੇ।
ਇੱਕ ਕਬਰ ਜਿਹੀ ਆਪ ਬਣਾ ਫਰਜੀ,
ਉਤੇ ਹਰੀਆਂ ਚਾਦਰਾਂ ਪਾ ਦੀਪੇ।
ਖੁੱਲ੍ਹੇ ਕੇਸਾਂ ਨੂੰ ਛੱਡ ਕੇ ਖੇਡਿਆ ਕਰ
ਜਿਹੜਾ ਮਰਜੀ ਪੀਰ ਬੁਲਾ ਦੀਪੇ।
ਮੁੰਡੇ ਬਖਸ਼ ਤਵੀਤ ਕਰ, ਪਾ ਧੰਲੇ,
ਸੋਨਾ ਰਾਖ ਤੋਂ ਰੋਜ਼ ਬਣਾ ਦੀਪੇ।
ਬੰਦੇ, ਤੀਵੀਆਂ ਕੁਝ ਏਜੰਟ ਛੱਡੀ,
ਪਿੰਡਾਂ ਵਿੱਚ ਪ੍ਰਚਾਰ ਕਰਾ ਦੀਪੇ
ਦੁੱਧ, ਘੀ ਦੀ ਰਹੂ ਨਾ ਘਾਟ ਭੋਰਾ,
ਆਟੇ ਦਾਣੇ ਦੀ ਨਹੀਂ ਪ੍ਰਵਾਹ ਦੀਪੇ।
ਤਰਕਸ਼ੀਲਾਂ ਤੋਂ ਬੱਚ ਕੇ ਰਹੀਂ ਐਪਰ,
ਪੰਗਾ ਲਵੀਂ ਨਾ ਤੂੰ ਬੇਕਾਰ ਆਪੇ।
ਉੱਲੂ ਆਪਣਾ ਸਿੱਧਾ ਤੂੰ ਰੱਖ ਕਾਕਾ
ਦੁੱਖ ਲੋਕਾਂ ਦੇ ਸੁਣੂ ਸਰਕਾਰ ਆਪੇ।

# ਆਰ. ਸੀ. ਬੋਸ

ਦਿਲੀਪ ਮਧੂਕਰ ਸਾਲਵੀ

ਉਹਦੇ ਬੀ.ਏ. ਦੇ ਇਮਤਿਹਾਨ ਵਿਚ ਕੁਝ ਹੀ ਦਿਨ ਰਹਿ ਗਏ ਸਨ। ਰਾਜ ਚੰਦਰ ਬੋਸ ਆਪਣੀਆਂ ਪੁਸਤਕਾਂ ਵਿੱਚ ਖੁੱਭਿਆ ਹੋਇਆ ਸੀ ਪਰ ਉਹਦੀ ਭੈਣ ਸਾਹਮਣੇ ਇੱਕ ਸਮੱਸਿਆ ਆ ਖੜੀ ਹੋਈ। ਘਰੇ ਖਾਣ ਲਈ ਕੁਝ ਵੀ ਨਹੀਂ ਸੀ ਰਹਿ ਗਿਆ। ਸਮੱਸਿਆ ਵੱਡੀ ਤਾਂ ਸੀ ਪਰ ਨਵੀਂ ਨਹੀਂ ਸੀ। ਬੀਤੇ ਤਿੰਨ ਸਾਲਾਂ ਵਿਚ ਉਹਨੇ ਇੱਕ ਇੱਕ ਕਰਕੇ ਅਨੇਕ ਸੰਕਟ ਦੇਖੇ ਸਨ। ਪਹਿਲਾਂ ਉਹਦੇ ਮਾਤਾ ਜੀ ਇੱਕ ਮਹਾਂਮਾਰੀ ਕਾਰਨ ਪੂਰੇ ਹੋ ਗਏ ਅਤੇ ਦੋ ਸਾਲ ਮਗਰੋਂ ਪਿਤਾ ਜੀ ਦਾ ਦਿਹਾਂਤ ਹੋ ਗਿਆ।

19 ਸਾਲ ਦੀ ਉਮਰ ਵਿਚ ਆਪਣੇ ਇੱਕ ਭਾਈ ਅਤੇ ਦੋ ਭੈਣਾਂ ਨੂੰ ਜੋ ਸਭ ਉਸਤੋਂ ਛੋਟੇ ਸਨ, ਪਾਲਣ ਦਾ ਸਾਰਾ ਭਾਰ ਉਹਦੇ ਮੋਢਿਆਂ ਉੱਤੇ ਆ ਪਿਆ ਸੀ। ਪਰਿਵਾਰ ਦਾ ਪੇਟ ਭਰਨ ਲਈ ਉਹ ਟਿਊਸ਼ਨਾਂ ਕਰਨ ਲੱਗਿਆ। ਉਹਨੇ ਆਪਣੀ ਪੜ੍ਹਾਈ ਜਾਰੀ ਰੱਖਣ ਲਈ ਵਜ਼ੀਫੇ ਜਿੱਤੇ। ਪਰ ਅੱਜ ਪੈਸੇ ਪ੍ਰਾਪਤ ਕਰਨੇ ਇੱਕ ਸਮੱਸਿਆ ਬਣੀ ਖੜ੍ਹੀ ਸੀ। ਉਹਨੇ ਇਮਤਿਹਾਨ ਦੀ ਤਿਆਰੀ ਕਰਨ ਵਾਸਤੇ ਟਿਊਸ਼ਨਾਂ ਕਰਨੀਆਂ ਵੀ ਬੰਦ ਕਰ ਦਿੱਤੀਆਂ ਸਨ।

ਫੇਰ ਉਹਨੂੰ ਯਾਦ ਆਇਆ ਕਿ ਉਹਦੇ ਪਿਤਾ ਜੀ ਦੀ ਦਵਾਈਆਂ ਵਾਲੀ ਅਲਮਾਰੀ ਵਿਚ ਕੁਨੀਨ ਦੀ ਇਕ ਸ਼ੀਸ਼ੀ ਸਮੇਤ ਅਜੇ ਵੀ ਕੁਝ ਦਵਾਈਆਂ ਪਈਆਂ ਸਨ। ਪਹਿਲੀ ਸੰਸਾਰ ਜੰਗ ਅਜੇ ਸਮਾਪਤ ਹੀ ਹੋਈ ਸੀ ਅਤੇ ਭਾਰਤ ਵਿੱਚ ਦਵਾਈਆਂ ਦੁਰਲੱਭ ਵੀ ਸਨ ਅਤੇ ਮਹਿੰਗੀਆਂ ਵੀ। ਕੁਨੀਨ ਦੀ ਸ਼ੀਸ਼ੀ ਦੇ ਚੰਗੇ ਪੈਸੇ ਮਿਲ ਗਏ। ਸੰਕਟ ਲੰਘ ਗਿਆ। ਰਾਜ ਚੰਦਰ ਨੇ ਬੀ.ਏ. ਦਾ ਇਮਤਿਹਾਨ ਦਿੱਤਾ ਅਤੇ ਉਹ ਸਫਲ ਹੋਇਆ।

ਰਾਜ ਚੰਦਰ ਬੋਸ ਦਾ ਜਨਮ 19 ਜੂਨ 1901 ਨੂੰ ਮੱਧ ਪ੍ਰਦੇਸ਼ ਵਿਚ ਹੋਸ਼ੰਗਾਬਾਦ ਵਿਖੇ ਹੋਇਆ ਸੀ। ਉਹ ਰੋਹਤਕ ਵਿਖੇ ਵੱਡਾ ਹੋਇਆ ਜਿਥੇ ਉਹਦੇ ਪਿਤਾ ਜੀ ਡਾਕਟਰ ਸਨ। ਪਹਿਲਾ ਬੱਚਾ ਹੋਣ ਕਰਕੇ ਪਿਤਾ ਜੀ ਨੇ ਉਸ ਉੱਤੇ ਬੜੀਆਂ ਆਸਾਂ ਲਾਈਆਂ ਹੋਈਆ ਸਨ। ਉਹ ਸਦਾ ਇਹੋ ਆਸ ਰੱਖਦੇ ਸਨ ਕਿ ਬੇਟਾ ਜਮਾਤ ਵਿੱਚੋਂ ਅੱਵਲ ਰਹੇ। ਇੱਕ ਵਾਰ ਜਦੋਂ ਉਹ ਅੱਠਵੀਂ ਦੇ ਇੱਕ ਇਮਤਿਹਾਨ ਵਿਚ ਭੂਗੋਲ ਵਿਚ ਦੂਜੇ ਸਥਾਨ ਉਤੇ ਰਿਹਾ ਤਾਂ ਉਹਦੇ ਪਿਤਾ ਜੀ ਨੇ ਉਹਨੂੰ ਆਪਣੀ ਦੋ ਸੌ ਪੰਨੇ ਦੀ ਭੂਗੋਲ ਦੀ ਪੁਸਤਕ ਜ਼ਬਾਨੀ ਯਾਦ ਕਰਨ ਲਈ ਮਜਬੂਰ ਕੀਤਾ।

ਸ਼ੁੱਧ ਗਣਿਤ ਬਾਲਪਣ ਤੋਂ ਹੀ ਬੋਸ ਦਾ ਮਨ ਮੋਂਹਦਾ ਰਿਹਾ ਸੀ। 1925 ਵਿਚ ਦਿੱਲੀ ਵਿਖੇ ਹਿੰਦੂ ਕਾਲਜ ਵਿਚ ਸ਼ੁੱਧ ਗਣਿਤ ਦਾ ਕੋਰਸ ਹੁੰਦਾ ਹੀ ਨਹੀਂ ਸੀ। ਸੋ ਉੱਥੇ ਉਹਨੇ ਵਿਹਾਰਕ ਗਣਿਤ ਵਿਚ ਐਮ.ਏ. ਕੀਤੀ। ਸੇਠ ਕਿਦਾਰਨਾਥ ਗੋਇਨਕਾ, ਜਿਸਦੇ ਛੋਟੇ ਭਾਈ ਨੂੰ ਉਹ ਪੜ੍ਹਾਉਂਦਾ ਰਿਹਾ ਸੀ, ਦੀ ਮਦਦ ਨਾਲ ਉਹ ਕਲਕੱਤੇ ਚਲਿਆ ਗਿਆ। ਉਥੇ ਉਸਦੀ ਮੁਲਾਕਾਤ ਸਬੱਬ ਨਾਲ ਹੀ ਸ਼ਿਆਮਦਾਸ ਮੁਕਰਜੀ ਨਾਲ ਹੋ ਗਈ ਜੋ ਇੱਕ ਗਣਿਤ ਵਿਗਿਆਨੀ ਸੀ। ਉਹਨੇ ਬੋਸ ਨੂੰ ਇੱਕ ਕਮਰਾ ਵੀ ਦਿੱਤਾ ਅਤੇ ਆਪਣੀ ਲਾਇਬਰੇਰੀ ਵਰਤਣ ਦੀ ਖੁੱਲ ਵੀ ਦੇ ਦਿੱਤੀ ਅਤੇ "ਗਣਿਤ ਦੀ ਆਤਮਾ ਨੂੰ ਜਾਣਨ" ਵਿਚ ਉਹਦੀ ਮਦਦ ਵੀ ਕੀਤੀ।

1927 ਵਿਚ ਉਹਨੇ ਸ਼ੁੱਧ ਗਣਿਤ ਵਿਚ ਐਮ.ਏ. ਕੀਤੀ ਪਰ ਉਹਨੂੰ ਕੋਈ ਕੰਮ ਨਾ ਮਿਲਿਆ। ਹਰ ਥਾਂ ਉਹ 'ਬਹੁਤ ਵੱਧ ਯੋਗਤਾ ਵਾਲਾ' ਹੋਣ ਕਰਕੇ ਰੱਦ ਕਰ ਦਿੱਤਾ ਜਾਂਦਾ। ਉਹਨੂੰ ਅਤੇ ਉਹਦੇ ਪਰਿਵਾਰ ਨੂੰ ਉਹਨਾਂ ਪੈਸਿਆਂ ਨਾਲ ਹੀ ਗੁਜ਼ਾਰਾ ਕਰਨਾ ਪੈਂਦਾ ਜੋ ਉਹ ਟਿਊਸ਼ਨਾਂ ਪੜ੍ਹਾ ਕੇ ਪ੍ਰਾਪਤ ਕਰਦਾ ਸੀ। ਇਹ ਔਖਾ ਕੰਮ ਸੀ, ਪਰ ਉਹ ਰੇਖਾ ਗਣਿਤ ਸੰਬੰਧੀ ਆਪਣੀ ਖੋਜ ਨਿਰੰਤਰ ਕਰਦਾ ਰਿਹਾ।

1932 ਵਿਚ ਹਾਲਾਤ ਨੇ ਪਲਟਾ ਖਾਧਾ, ਰੇਖਾ ਗਣਿਤ ਸਬੰਧੀ ਉਹਦੀ ਖੋਜ ਪੀ. ਸੀ. ਮਹਾਲਨੋਬੀਸ ਦੀ ਨਜ਼ਰ ਪੈ ਗਈ। ਉਸਨੂੰ ਇੰਡੀਅਨ ਸਟੈਟਿਸਟੀਕਲ ਇੰਸਟੀਚਿਊਟ ਲਈ ਰੇਖਾ ਗਣਿਤ ਦੇ ਇਕ ਵਿਦਵਾਨ ਦੀ ਲੋੜ ਸੀ। ਬੋਸ ਇਸ ਸੰਸਥਾ ਵਿਚ ਜਾਣੋਂ ਝਿਜਕਦਾ ਸੀ ਕਿਉਂਕਿ ਉਹਨੂੰ ਅੰਕੜਾ ਵਿਗਿਆਨ ਬਾਰੇ ਤਾਂ ਕੁਝ ਪਤਾ ਹੀ ਨਹੀਂ ਸੀ ਪਰ ਮਹਾਲਨੋਬੀਸ ਨੇ ਉਹਨੂੰ ਤਸੱਲੀ ਦਿੱਤੀ ਕਿ ਉਹ ਆਪ ਉਹਦੇ ਕੰਮ ਦੀ ਅਗਵਾਈ ਕਰੇਗਾ। ਪੁਸਤਕਾਂ ਤੇ ਖੋਜ ਪੱਤਰ ਪੜ੍ਹ ਕੇ ਅਤੇ ਵਿਦਿਆਰਥੀਆਂ ਨੂੰ ਪੜ੍ਹਾ ਕੇ ਬੋਸ ਅੰਕੜਾ ਵਿਗਿਆਨ ਦੇ ਮੂਲ ਸਿਧਾਂਤਾਂ ਦਾ ਜਾਣਕਾਰ ਬਣ ਗਿਆ। ਇਸ ਸਮੇਂ ਦੌਰਾਨ ਉਹਨੇ ਇਸ ਵਿਸ਼ੇ ਵਿਚ ਕਈ ਵੱਡਮੁੱਲੀਆਂ ਦੇਣਾਂ ਦਿੱਤੀਆਂ।

1949 ਵਿਚ ਉਹ ਅਮਰੀਕਾ ਚਲਿਆ ਗਿਆ ਅਤੇ ਅੰਕੜਾ ਵਿਗਿਆਨ ਦੇ ਇੱਕ ਪ੍ਰੋਫੈਸਰ ਵਜੋਂ ਨਾਰਥ ਕੈਲੋਰੀਨਾ ਦੀ ਯੂਨੀਵਰਸਿਟੀ ਵਿਚ ਕੰਮ ਕਰਨ ਲੱਗਿਆ। ਉਹਨੇ ਆਪਣਾ ਦੇਸ ਧਨ ਦੇ ਲੋਭ ਵਿਚ ਆ ਕੇ ਨਹੀਂ ਸੀ ਛੱਡਿਆ। ਇਹ ਕੇਵਲ ਇਸ ਲਈ ਸੀ ਕਿ ਉਹਨੂੰ ਇੱਕ ਅਜਿਹੀ ਪਦਵੀ ਦੀ ਪੇਸ਼ਕਸ਼ ਕੀਤੀ ਗਈ ਸੀ ਜੋ ਉਹਨੂੰ ਆਪਣਾ ਸਾਰਾ ਸਮਾਂ ਗਣਿਤ ਦੇ ਲੇਖੇ ਲਾਉਣ ਦੇ ਸਮੱਰਥ ਬਣਾਉਂਦੀ ਸੀ। ਮਗਰੋਂ ਉਹ ਕੋਲੋਰਾਡੋ ਯੂਨੀਵਰਸਿਟੀ ਵਿਖੇ ਗਣਿਤ ਅਤੇ ਅੰਕੜਾ ਵਿਗਿਆਨ ਦਾ ਪ੍ਰੋਫੈਸਰ ਬਣ ਗਿਆ।

ਬੋਸ ਦੀਆਂ ਦੋ ਲੱਭਤਾਂ ਨੇ ਉਸਨੂੰ ਬਹੁਤ ਪ੍ਰਸਿੱਧੀ ਦੁਆਈ। ਆਪਣੇ ਇੱਕ ਵਿਦਿਆਰਥੀ ਨਾਲ ਕੰਮ ਕਰਦਿਆ ਉਹਨੇ ਸਿੱਧ ਕੀਤਾ ਕਿ ਅਠਾਰਵੀਂ ਸਦੀ ਦੇ ਸਵਿਸ ਗਣਿਤ ਵਿਗਿਆਨੀ, ਲਿਉਨਾਰਦ ਇਉਲਰ ਦੀ ਇੱਕ ਪ੍ਰਸਿੱਧ ਗਣਿਤਿਕ ਮਨੌਤ ਠੀਕ ਨਹੀਂ ਸੀ। ਫੇਰ ਇਕ ਹੋਰ ਵਿਦਿਆਰਥੀ ਨਾਲ ਮਿਲ ਕੇ ਕੰਮ ਕਰਦਿਆਂ ਉਹਨੇ ਦੂਰ ਸੰਚਾਰ ਲਈ ਨਵੇਂ ਕੋਡ ਲੱਭੇ।

1976 ਵਿਚ ਅਮਰੀਕਾ ਦਾ ਉਹ ਸਭ ਤੋਂ ਉੱਚਾ ਸਨਮਾਨ ਬੋਸ ਨੂੰ ਪ੍ਰਾਪਤ ਹੋਇਆ ਜੋ ਕਿਸੇ ਵਿਗਿਆਨੀ ਨੂੰ ਮਿਲ ਸਕਦਾ ਹੈ। ਉਹ ਅਮਰੀਕਾ ਦੀ ਅਕੈਡਮੀ ਆਫ ਸਾਇੰਸਿਜ਼ ਦਾ ਫੈਲੋ ਚੁਣਿਆ ਗਿਆ।

*ਅਨੁਵਾਦਕ :- ਗੁਰਬਚਨ ਸਿੰਘ ਭੁੱਲਰ*





# ਰਾਮਰਾਜ ਵੱਲ ਵਾਪਸੀ

*ਪਾਸ਼ ਦੀ ਡਾਇਰੀ ਵਿਚੋਂ*

ਜਿਸਨੂੰ ਤੁਸੀਂ ਭਾਰਤ ਦੀ ਪੁਰਾਣੀ ਸੰਸਕ੍ਰਿਤੀ ਕਹਿੰਦੇ ਹੋ, ਉਸਤੋਂ ਜਿੰਨੀ ਛੇਤੀ ਪਿੱਛਾ ਛੁਡਾ ਲਈਏ ਚੰਗਾ ਹੈ। ਸਿਰਫ਼ ਆਪਣੀ ਹੋਣ ਨਾਲ ਕੋਈ ਬਿਮਾਰੀ ਚੰਗੀ ਨਹੀਂ ਹੋ ਜਾਂਦੀ। ਪਰ ਜਿਸ ਜਾਲ ਵਿੱਚ ਤੁਸੀਂ ਜਕੜੇ ਹੋਏ ਹੋਵੋ, ਹਜਾਰਾਂ ਸਾਲਾਂ ਤੋਂ, ਉਹ ਚੰਗਾ ਲੱਗਣ ਲੱਗ ਪੈਂਦਾ ਹੈ। ਜੋ ਲੋਕ ਆਖਦੇ ਹਨ, ਸਭ ਚੰਗੀਆਂ ਚੀਜਾਂ ਭਾਰਤ ਵਿੱਚ ਸਨ, ਰਾਮਰਾਜ ਸੀ, ਸਮਾਜਵਾਦ ਸੀ, ਸੱਚਾਈ ਅਤੇ ਖੁਸ਼ਹਾਲੀ ਸੀ, ਉਹ ਬਕਦੇ ਹਨ। ਪਿੱਛੇ ਵੱਲ ਮੁੜਨਾ, ਮੂਰਖਤਾ ਹੈ। ਸਨਕ ਹੈ।

ਕੋਈ ਚੰਗੀ ਚੀਜ਼ ਨਹੀਂ ਸੀ, ਜਿਸ ਵੱਲ ਮੁੜਨ ਦੀ ਲੋੜ ਹੋਏ। ਚੰਗੀਆਂ ਚੀਜ਼ਾਂ ਨੂੰ ਛੱਡ ਕੇ ਤੁਰ ਆਉਦ ਵਾਲੀ ਕਰਤੂਤ ਦੇ ਮਾਲਕ ਭਲਾਂ ਅਸੀਂ ਕਿੱਥੋਂ ? ਜੇ ਕੋਈ ਚੰਗੀ ਚੀਜ਼ ਹੁੰਦੀ ਤਾਂ ਅਸੀਂ ਛੱਡ ਕੇ ਹੀ ਨਾ ਆਏ ਹੁੰਦੇ । ਚੰਗੀ ਚੀਜ਼ ਨੂੰ ਛੱਡ ਕੇ ਕੋਈ ਨਹੀਂ ਜਾਂਦਾ ਅਤੇ ਜੇ ਜਾਂਦਾ ਵੀ ਹੈ ਤਾਂ ਹੋਰ ਚੰਗੀ ਦੀ ਖੋਜ ਵਿੱਚ ਹੀ ਜਾਂਦਾ ਹੈ ਪਰ ਅਸੀਂ ਬੜੇ ਭੁਲੇਖੇ ਵਿੱਚ ਹਾਂ। ਸਾਡਾ ਖਿਆਲ ਹੈ, ਕਿ ਭਾਰਤ ਸੋਨੇ ਦੀ ਚਿੜੀ ਸੀ। ਭਾਰਤ ਕਦੀ ਸੋਨੇ ਦੀ ਚਿੜੀ ਨਾ ਸੀ। ਹਾਂ, ਕੁਝ ਕੁ ਲੋਕਾਂ ਵਾਸਤੇ ਸੀ, ਅਤੇ ਕੁਝ ਕੁ ਲੋਕਾਂ ਲਈ ਤਾਂ ਅੱਜ ਵੀ ਹੈ। ਸਾਰੇ ਲੋਕਾਂ ਲਈ ਕਦੀ ਵੀ ਨਹੀਂ ਸੀ। ਅਸੀਂ ਸੋਚਦੇ ਹਾਂ ਕਿ ਪਿਛਲੇ ਵੇਲਿਆਂ ਵਿੱਚ ਘਰਾਂ ਨੂੰ ਜੰਦਰੇ ਨਹੀਂ ਲਗਾਏ ਜਾਂਦੇ। ਧਰਮਾਤਮਾ ਰਾਜ ਸਨ। ਭਲੇ ਵੇਲੇ ਸਨ। ਮੈਂ ਨਹੀਂ ਸਮਝਦਾ ਕਿ ਇਹ ਸੱਚ ਹੋ ਸਕਦਾ ਹੈ। ਸੱਚ ਹੋਊ ਤਾਂ ਕਾਰਨ ਕੁਝ ਹੋਰ ਹੀ ਹੋਣਗੇ, ਜੋ ਆਮ ਸਮਝਿਆ ਜਾਂਦਾ ਹੈ, ਉਹ ਕਾਰਨ ਨਹੀਂ ਹੋ ਸਕਦਾ ਕਿਉਂਕਿ ਮਹਾਤਮਾ ਬੁੱਧ ਲੋਕਾਂ ਨੂੰ ਸਮਝਾ ਰਹੇ ਹਨ, ਚੋਰੀ ਨਾ ਕਰੋ। ਮਹਾਂਵੀਰ ਸਿੱਖਿਆ ਦਿੰਦੇ ਹਨ ਕਿ ਚੋਰੀ ਨਾ ਕਰੋ। ਜੇ ਲੋਕ ਏਨੇ, ਚੰਗੇ ਸਨ ਕਿ ਘਰਾਂ ਨੂੰ ਤਾਲੇ ਦੀ ਲੋੜ ਨਹੀਂ ਸੀ ਤਾਂ ਮਹਾਂਵੀਰ ਤੇ ਬੁੱਧ ਦਾਂ ਦਿਮਾਗ਼ ਖਰਾਬ ਰਿਹਾ ਹੋਵੇਗਾ। ਉਹ ਕਿਸਨੂੰ ਸਮਝਾ ਰਹੇ ਹਨ ਕਿ ਚੋਰੀ ਨਾ ਕਰੋ ? ਨਹੀਂ, ਚੋਰੀ ਏਸੇ ਤਰ੍ਹਾਂ ਹੀ ਸੀ ਪੁਰਾਣੇ ਵਕਤਾਂ ਵਿੱਚ ਵੀ। ਤਾਂ ਇਹਦਾ ਮਤਲਬ ਇਹੋ ਨਿਕਲਦਾ ਹੈ ਕਿ ਜੰਦਰੇ ਉਨ੍ਹਾਂ ਘਰਾਂ ਵਿੱਚ ਹੀ ਨਹੀਂ ਲੱਗਦੇ ਹੋਣਗੇ ਜਿੰਨਾਂ ਅੰਦਰਚੋਰੀ ਹੋਣ ਨੂੰ ਕੁਝ ਵੀ ਨਾ ਹੋਵੇਗਾ। ਹੋਰ ਕੋਈ ਕਾਰਨ ਨਹੀਂ ਹੋਣਾ ਚਾਹੀਦਾ। ਜਾਂ ਤਾਂ ਜੰਦਰੇ ਬਣਾਉਣ ਦੀ ਅਕਲ ਹੀ ਨਾ ਪੈਦਾ ਹੋਈ ਹੋਊਗੀ ਤੇ ਜਾਂ ਘਰਾਂ ਦੇ ਅੰਦਰ ਜੰਦਰੇ ਜੋਗਾ ਕੁਝ ਨਾ ਹੋਵੇਗਾ। ਪਰ ਜੇ ਜੰਦਰੇ ਨਹੀਂ ਸਨ ਤਾਂ ਇਹ ਮਤਲਬ ਉੱਕਾ ਨਹੀਂ ਨਿਕਲਦਾ ਕਿ ਲੋਕ ਚੋਰ ਨਹੀਂ ਸਨ ਕਿਉਂਕਿ ਸਾਰੇ ਸ਼ਾਸ਼ਤਰ, ਗ੍ਰੰਥ ਕਹਿ ਰਹੇ ਹਨ ਕਿ ਚੋਰੀ ਨਾ ਕਰੋ।

ਸੁਕਰਾਤ ਢਾਈ ਹਜਾਰ ਸਾਲ ਪਹਿਲਾਂ ਵੀ ਯੂਨਾਨ ਵਿੱਚ ਏਹੋ ਕਹਿੰਦਾ ਗਿਆ ਹੈ ਕਿ ਮੁੰਡੇ ਵਿਗੜ ਗਏ ਹਨ। ਮਾਂ ਪਿਉ ਅਤੇ ਅਧਿਆਪਕ ਦਾ ਕੋਈ ਆਦਰ ਨਹੀਂ ਰਿਹਾ। ਲੋਕ ਬੇਈਮਾਨ ਅਤੇ ਭ੍ਰਿਸ਼ਟਾਚਾਰੀ ਹੋ ਗਏ ਹਨ। ਚੀਨ ਵਿੱਚ ਇੱਕ ਛੇ ਹਜਾਰ ਵਰ੍ਹੇ ਪੁਰਾਣੀ ਕਿਤਾਬ ਹੈ। ਉਸਦਾ ਮੁੱਖ ਬੰਦ ਪੜ੍ਹੀਏ ਤਾਂ ਏਦਾਂ ਜਾਪਦਾ ਹੈ ਜਿਵੇਂ ਅੱਜ ਸਵੇਰ ਦੇ ਅਖ਼ਬਾਰ ਦਾ ਸੰਪਾਦਕੀ ਲੇਖ ਹੈ। ਉਸ ਵਿੱਚ ਲਿਖਿਆ ਹੈ ਕਿ ਲੋਕ ਬੜੇ ਵਿਗੜ ਗਏ ਹਨ। ਨੈਤਿਕਤਾ ਦਾ ਨਾਸ ਹੋ ਗਿਆ ਹੈ। ਲੋਕ ਭੌਤਿਕਵਾਦੀ ਹੋ ਗਏ ਹਨ। ਭ੍ਰਿਸ਼ਟਾਚਾਰ ਫੈਲ ਗਿਆ ਹੈ। ਕੋਈ ਕਿਸੇ ਦੀ ਨਹੀਂ ਸੁਣਦਾ। ਲੱਗਦਾ ਹੈ ਕਿ ਮਹਾਂਪਰਲੋ ਨੇੜੇ ਆ ਗਈ ਹੈ। ਛੇ ਹਜਾਰ ਸਾਲ ਪਹਿਲਾਂ ਦੀ ਕਿਤਾਬ ਹੈ, ਉਸ ਵਿੱਚ ਵੀ ਲਿਖਿਆ ਹੈ ਕਿ ਪੁਰਾਣੇ ਲੋਕ ਚੰਗੇ ਹੁੰਦੇ ਹਨ। ਯੇ ਹੁੰਦਾ ਸੀ, ਵੋਹ ਹੁੰਦਾ ਸੀ।

ਅਸਲ ਵਿੱਚ ਇਹ ਸਰਵਵਿਆਪੀ ਚਗਲਿਆ ਹੋਇਆ ਭਰਮ ਹੈ, ਕਿ ਪਹਿਲਾਂ ਦੇ ਲੋਕ ਚੰਗੇ ਹੁੰਦੇ ਸਨ। ਦਰਅਸਲ ਵਿੱਚ ਪਹਿਲਾਂ ਦੇ ਲੋਕਾਂ, ਆਮ ਜਨਤਾ ਨੂੰ ਅਸੀਂ ਭੁੱਲ ਚੁੱਕੇ ਹਾਂ ਅਤੇ ਥੋੜੇ ਜਹੇ ਖਾਸ ਲੋਕ, ਜੋ ਸਾਨੂੰ ਚੇਤੇ ਰਹੇ ਹਨ। ਉਨ੍ਹਾਂ ਕਰਕੇ ਹੀ ਇਹ ਸਾਰੀ ਗੜਬੜ ਹੁੰਦੀ ਹੈ। ਮਹਾਂਵੀਰ ਚੇਤੇ ਹੈ, ਮਹਾਂਵੀਰ ਦੇ ਵੇਲੇ ਦਾ ਆਮ ਆਦਮੀ ਚੇਤੇ ਨਹੀਂ। ਜੇ ਮਹਾਂਵੀਰ ਦੇ ਵਕਤ ਸਾਰੇ ਲੋਕ ਚੰਗੇ ਹੁੰਦੇ ਤਾਂ ਸਾਨੂੰ ਮਹਾਂਵੀਰ ਦਾ ਚੇਤਾ ਹੀ ਨਾ ਰਹਿੰਦਾ। ਸਕੂਲੇ ਮਾਸਟਰ ਕਾਲੇ ਬੋਰਡ ਉੱਤੇ ਚਿੱਟੇ ਚਾਕ ਨਾਲ ਲਿਖਦੇ ਹਨ। ਚਿੱਟੀ ਕੰਧ ਉੱਤੇ ਲਿਖੇ ਤਾਂ ਲਿਖ ਜਰੂਰ ਸਕਦਾ ਹੈ ਪਰ ਦਿਸੇਗਾ ਨਹੀਂ, ਕਾਲੇ ਉੱਤੇ ਹੀ ਦਿਸੇਗਾ। ਮਹਾਂਵੀਰ ਢਾਈ ਹਜਾਰ ਸਾਲਾਂ ਮਗਰੋਂ ਵੀ ਏਸੇ ਲਈ ਦਿਖਾਈ ਦਿੰਦੇ ਹਨ ਕਿ ਉਹ ਮਹਾਂਪੁਰਖ਼ ਸਨ। ਜੇ ਸਮਾਜ ਦਾ ਬੋਰਡ ਬਿਲਕੁਲ ਕਾਲਾ ਨਾ ਰਿਹਾ ਹੋਵੇ, ਤਾਂ ਢਾਈ ਹਜਾਰ ਸਾਲ ਦਿਖਾਈ ਨਹੀਂ ਦੇ ਸਕਦੇ ਕਿ ਇੱਕ ਮਹਾਂਪੁਰਖ਼ ਸਨ। ਕੁੱਲ ਪੰਜ ਦਸ ਮਹਾਂਪੁਰਖ ਹੀ ਪੂਰੀ ਮਨੁੱਖ ਜਾਤੀ ਵਿੱਚ ਦਿਖਾਈ ਦਿੰਦੇ ਹਨ ਬਾਕੀ ਸਾਰੀ ਮਨੁੱਖਤਾ ਇੱਕ ਕਾਲੇ ਤਖਤੇ ਵਾਂਗ ਹੈ। ਜਿਸ ਉੱਤੇ ਲਕੀਰਾਂ ਉੱਭਰੀਆਂ ਹੋਈਆਂ ਦਿਸਦੀਆਂ ਹਨ। ਪਰ ਕੋਈ ਮਨੁੱਖਤਾ ਕਦੀ ਚੰਗੀ ਨਹੀਂ ਸੀ। ਅਸੀਂ ਹਰ ਰੋਜ ਚੰਗਿਆਈ ਵੱਲ ਵਿਕਾਸ ਕਰ ਰਹੇ ਹਾਂ।

ਪਰ ਇੱਕ ਧਾਰਨਾ ਸਾਡੇ ਮਨਾਂ ਵਿੱਚ ਜੜ ਫੜ ਗਈ ਹੈ ਕਿ ਪਤਨ ਹੋ ਰਿਹਾ ਹੈ। ਪਹਿਲਾਂ ਸਤਯੁੱਗ ਹੋ ਚੁੱਕਿਆ, ਗੋਲਡਨ ਏਜ ਹੋ ਚੁੱਕੀ, ਹੁਣ ਕਲਯੁੱਗ ਹੈ, ਹੁਣ ਤਾਂ ਨਿਘਾਰ ਹੀ ਨਿਘਾਰ ਹੈ।

ਜਿਹੜੀ ਕੌਮ 'ਦੇ ਮਨ ਵਿੱਚ ਬਹਿ ਜਾਏ ਕਿ ਅੱਗੇ ਨਿਘਾਰ ਹੀ ਨਿਘਾਰ ਹੈ, ਉਸਦਾ ਨਿਘਾਰ ਹੋ ਜਾਣਾ ਜਰੂਰੀ ਹੀ ਹੈ, ਕਿਉਂਕਿ ਭਾਵ ਹੀ ਅੱਗੇ ਤੋਰਦੇ ਹਨ। ਅਸੀਂ ਸੁਨਹਿਰੀ ਯੁੱਗ ਨੂੰ ਪਿੱਛੇ ਰੱਖੀ ਬੈਠੇ ਹਾਂ। ਚੰਗਾ ਸਭ ਹੋ ਚੁੱਕਾ ਹੈ, ਹੁਣ ਤਾਂ ਸਭ ਬੁਰਾ ਹੋਣਾ ਹੈ। ਇਹ ਅਸਾਂ ਪੱਕਾ ਮੰਨ ਲਿਆ ਹੈ। ਇਹ ਗੱਲ ਪ੍ਰਾਣਾਂ ਵਿੱਚ ਡੂੰਘੀ ਬਹਿ ਗਈ, ਸਾਡਾ ਸੰਸਕਾਰ ਹੀ ਬਣ ਗਿਆ ਹੈ ਕਿ ਅੱਗੇ ਸਭ ਮਾੜਾ ਹੀ ਵਾਪਰਨਾ ਹੈ। ਜਦ ਕੋਈ ਕਿਸੇ ਦੀ ਵੱਖੀ 'ਚ ਛੁਰਾ ਖੋਭਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਆ ਗਿਆ ਕਲਯੁੱਗ। ਜੇ ਕੋਈ ਕਿਸੇ ਦੀ ਜਨਾਨੀ ਨੂੰ ਕੱਢ ਕੇ ਲੈ ਜਾਂਦਾ ਹੈ ਤਾਂ ਕਹਿੰਦੇ ਹਾਂ ਆ ਗਿਆ ਕਲਯੁੱਗ ਅਤੇ ਜਦ ਸਾਡੇ ਰਿਸ਼ੀ ਮੁਨੀ ਤੀਵੀਆਂ ਕੱਢ ਕੇ ਲਿਜਾਂਦੇ ਰਹੇ ਤਾਂ ਸਤਯੁੱਗ ਸੀ। ਜਦ ਉਹ ਅਸਮਾਨੋਂ ਉੱਤਰ ਕੇ ਦੂਜਿਆਂ ਦੀਆਂ ਔਰਤਾਂ ਨਾਲ ਖੇਹ ਖਾਂਦੇ ਰਹੇ ਤਾਂ ਸਤਯੁੱਗ ਸੀ ਅਤੇ ਹੁਣ ਆ ਗਿਆ ਕਲਯੁੱਗ ਕਿਉਂਕਿ ਗਵਾਂਢੋਂ ਹੀ ਕੋਈ ਆਦਮੀ ਕੱਢ ਕੇ ਲੈ ਗਿਆ, ਅਜੀਬ ਗੱਲਾਂ ਹਨ। ਜੇ ਰਾਮ ਚੰਦਰ ਦੀ ਔਰਤ ਚੋਰੀ ਚਲੀ ਗਈ ਤਾਂ ਸਭ ਚੰਗੀ ਦੁਨੀਆਂ ਹੈ, ਜੇ ਹੁਣ ਰਾਮ ਚੰਦਰ ਜੀ ਤੁਹਾਡੇ ਗੁਆਂਢ ਰਹਿੰਦੇ ਹਨ ਅਤੇ ਉਨਾਂ ਦੀ ਤੀਵੀਂ ਚੋਰੀ ਚਲੀ ਜਾਏ ਤਾਂ ਕਲਯੁੱਗ ਆ ਗਿਆ।

ਨਹੀਂ, ਆਦਮੀ ਹਰ ਰੋਜ਼ ਚੰਗਾ ਹੋ ਰਿਹਾ ਹੈ। ਜੇ ਭਵਿੱਖ ਚੰਗਾ ਬਣਾਉਣਾ ਹੈ ਤਾਂ ਸੁਨਹਿਰੀ ਯੁੱਗ ਅੱਗੇ ਹੈ, ਹਨੇਰਾ ਪਿੱਛੇ ਹੈ, ਚਾਨਣ ਅੱਗੇ। ਭਵਿੱਖ ਚੰਗਾ ਬਣਾਉਣ ਦੀ ਆਸ ਚਾਹੀਦੀ ਹੈ ਅਤੇ ਆਸ ਨਾ ਹੋਵੇ ਤਾਂ ਭਵਿੱਖ ਨਹੀਂ ਬਣਾਇਆ ਜਾ ਸਕਦਾ।

ਮਨੁੱਖ ਦੇ ਪੈਰ ਜੋ ਏਨੇ ਡਗਮਗਾਏ ਜਾਪਦੇ ਹਨ, ਉਸਦਾ ਇੱਕ ਕਾਰਨ ਇਹੀਓ ਹੈ। ਆਸ ਅੱਗੇ ਨਹੀਂ ਜਾਪਦੀ, ਅੱਗੇ ਹਨੇਰਾ ਹੈ ਅਤੇ ਹਨੇਰਾ ਸਾਡਾ ਹੀ ਪੈਦਾ ਕੀਤਾ ਹੋਇਆ ਹੈ।

ਅੱਜ ਜਿੰਨਾ ਚੰਗਾ ਇਨਸਾਨ ਧਰਤੀ ਉੱਤੇ ਕਦੀ ਨਹੀਂ ਸੀ। ਪਿੱਛੇ ਜਿਹੇ ਬਿਹਾਰ ਵਿੱਚ ਅਕਾਲ ਪਿਆ। ਉਸ ਨਾਲ ਦੋ ਕਰੋੜ ਆਦਮੀ ਮਰ ਸਕਦੇ ਸਨ, ਪਰ ਮਰੇ ਸਿਰਫ਼ ਚਾਲੀ। ਦੋ ਕਰੋੜ ਆਦਮੀ ਕਿਵੇਂ ਬਚੇ ? ਸਾਰੀ ਦੁਨੀਆਂ ਦੌੜ ਪਈ। ਦੂਰ ਦੁਰੇਡੇ ਦੇਸ਼ਾਂ ਦੇ ਅਣਜਾਣੇ ਬੱਚਿਆਂ ਨੇ ਆਪਣੇ ਖਾਣੇ ਦੇ ਪੈਸੇ ਬਚਾਏ, ਆਈਸਕ੍ਰੀਮ ਦੇ, ਸਿਨੇਮਾ ਦੇਖਣ ਦੇ ਪੈਸੇ ਬਚਾਏ। ਬਿਹਾਰ ਵਿੱਚ ਕੋਈ ਅਣਜਾਣਿਆ ਆਦਮੀ ਮਰ ਰਿਹਾ ਹੈ, ਜਿਸ ਨਾਲ ਕੋਈ ਸਬੰਧ ਨਹੀਂ ਹੈ, ਉਸਨੂੰ ਬਚਾਉਣਾ ਹੈ। ਅੱਤ ਵੀਤਨਾਮ ਵਿੱਚ ਲੜਾਈ ਛਿੜੇ ਤਾਂ ਏਥੇ ਉੱਗੀ ਚਿੱਟੀ ਰੂਹ ਵੀ ਕੰਬ ਉੱਠਦੀ ਹੈ ਕਿ ਗਲਤ ਹੋ ਰਿਹਾ ਹੈ। ਕਿਤੇ ਵੀ ਕੁੱਝ ਗਲਤ ਹੋਵੇ ਤਾਂ ਸਾਰੀ ਦੁਨੀਆਂ ਪੀੜ ਮਹਿਸੂਸ ਕਰਦੀ ਹੈ। ਭਾਰਤ ਵਿੱਚ ਨਕਸਲੀਆਂ ਦੇ ਨੇਤਾ ਚਾਰੂ ਮਜੂਮਦਾਰ ਨੂੰ ਕਤਲ ਕੀਤਾ ਗਿਆ ਤਾਂ ਕਨੇਡਾ ਗਈ ਕਾਤਲ ਪ੍ਰਧਾਨ ਮੰਤਰੀ ਨੂੰ ਅੰਗਰੇਜ ਨੌਜਵਾਨ ਬਿੱਫ਼ਰ ਪੈਂਦੇ ਹਨ। ਭਾਰਤ ਵਿੱਚ ਗਰੀਬ ਨਪੀੜੇ ਜਾ ਰਹੇ ਹਨ ਤਾਂ ਇੰਗਲੈਂਡ ਦੀ ਨੇਕ ਦਿਲ ਨਾਰੀ ਮੈਡਮ ਮੇਰੀ ਟੇਲਰ ਉਨ੍ਹਾਂ ਖਾਤਿਰ ਆ ਕੇ ਬਿਹਾਰ ਆਂਧਰਾ ਦੇ ਜੰਗਲਾਂ ਵਿੱਚ ਗੁਰੀਲਾ ਯੁੱਧ ਲੜਦੀ ਹੈ, ਕੈਦਾਂ ਕੱਟਦੀ ਹੈ। ਸਪੇਨ ਵਿੱਚ ਫਾਸ਼ਿਸ਼ਟ ਜ਼ੁਲਮ ਢਾਉਂਦੇ ਹਨ ਤਾਂ ਇੰਗਲੈਂਡ ਦੇ ਰੈਲਫ ਫਾਕਸ ਉਥੇ ਜਾ ਕੇ ਲੜਕੇ ਹੋਏ ਸ਼ਹੀਦ ਹੋ ਜਾਂਦੇ ਹਨ।

ਮਨੁੱਖਤਾ ਪਹਿਲੀ ਵਾਰ ਬੁੱਧ ਨੂੰ ਪ੍ਰਾਪਤ ਹੋਈ ਹੈ। ਆਦਮੀ ਵਿਕਸਿਤ ਹੋਇਆ ਹੈ, ਸਮਝ ਵਧੀ ਹੈ, ਸੁਖ ਪਨਪਿਆ ਹੈ।

ਅੱਜ ਜੋ ਦੁਨੀਆਂ ਵਿੱਚ ਬੀਟਨਿਕ, ਹਿੱਪੀ ਅਤੇ ਹੋਰ ਅਸ਼ਾਂਤ ਲੋਕ ਵਧ ਰਹੇ ਹਨ। ਇਹ ਵੀ ਵਿਕਾਸ ਦਾ ਹੀ ਇੱਕ ਚਿੰਨ ਹੈ। ਕੋਈ ਜਾਨਵਰ ਅਸ਼ਾਂਤ ਨਹੀਂ ਹੁੰਦਾ ਹੈ। ਸੁਣਿਆ ਹੈ ਕਦੀ ਮੱਝ ਨੂੰ ਅਸ਼ਾਂਤ ਹੋਇਆਂ ? ਸੁਣਿਆ ਹੈ ਕਦੀ ਕਿਸੇ ਖੋਤੇ ਨੂੰ ਮਾਨਸਿਕ ਭਟਕਣ ਕਰਕੇ ਰਾਤ ਨੂੰ ਕਦੀ ਨੀਂਦ ਨਾ ਆਈ ਹੋਵੇ ? ਤੁਸੀਂ ਕਦੀ ਵੀ ਨਹੀਂ ਵੇਖਿਆ ਹੋਵੇਗਾ ਕਿ ਕੋਈ ਗਧਾ ਬੋਰ ਹੋ ਗਿਆ ਹੋਵੇ, ਉਚਾਟ ਹੋ ਗਿਆ ਹੋਵੇ ਜਾਂ ਕਿਸੇ ਬਲਦ ਨੇ ਆਤਮ ਹੱਤਿਆ ਕਰ ਲਈ ਹੋਵੇ ਕਿ ਜਿੰਦਗੀ ਫਜ਼ੂਲ ਹੈ। ਕੋਈ ਵੀ ਪਸ਼ੂ ਨਾ ਤਾਂ ਉੱਬਦਾ ਹੈ ਨਾ ਅਸ਼ਾਂਤ ਹੁੰਦਾ, ਨਾ ਫ਼ਿਕਰਮੰਦ ਹੁੰਦਾ ਅਤੇ ਨਾ ਆਤਮ ਹੱਤਿਆ ਕਰਦਾ ਹੈ। ਜਿੰਨੀ ਬੁੱਧੀ ਵਿਕਸਤ ਹੁੰਦੀ ਹੈ ਓਨੀ ਹੀ ਸੰਵੇਦਨਸ਼ੀਲ, ਸਿੰਸੇਟਿਵ ਹੁੰਦੀ ਹੈ। ਓਨੀਆਂ ਹੀ ਚੀਜਾਂ ਬਹੁਤੀਆਂ ਮਹਿਸੂਸ ਹੋਣ ਲੱਗਦੀਆਂ ਹਨ ਅਤੇ ਸਮਝ ਵਧਦੀ ਹੈ। ਜਿੰਨਾਂ ਚਾਰਾਂ ਪਾਸਿਆਂ ਦਾ ਫੈਲਾਓ ਵਧਦਾ ਹੈ, ਓਨੀ ਹੀ ਅਰਥ ਦੀ ਖੋਜ ਡੂੰਘੀ ਹੁੰਦੀ ਹੈ। ਦੋਨੇ ਦੇ ਜੋ ਗਰੀਬ ਲੋਕ ਬਿਆਸ ਵੱਲ ਭੱਜ ਰਹੇ ਹਨ ਸ਼ਾਂਤੀ ਲੈਣ ਲਈ ਕਾਰਨ ਇਹੀ ਹੈ ਕਿ ਜੀਵਨ ਦਾ ਖਲਜਗਣ ਦਾ ਫੈਲਾਓ ਵਧ ਰਿਹਾ ਹੈ, ਜੀਵਨ ਦੇ ਅਰਥ ਦੀ ਖੋਜ ਸ਼ੁਰੂ ਹੋ ਗਈ ਹੈ। ਕਾਲਜਾਂ ਵਿੱਚ ਨਸ਼ੇ ਪੱਤੇ ਦਾ ਵਾਧਾ ਹੋ ਰਿਹਾ ਹੈ ਤਾਂ ਅਸਲ ਵਿੱਚ ਬਹੁਤ ਕੁਝ ਨਜ਼ਰ ਆ ਗਿਆ ਹੈ ਅਤੇ ਜੀਣ ਦਾ ਅੰਤਰ ਉਤਸ਼ਾਹ ਘਟ ਗਿਆ ਹੈ। ਸੋਢ਼ੀ ਹੋ ਕੇ ਰੂਹ ਦਾ ਕੱਦ ਘਟਦਾ ਹੈ।

ਮਨੁੱਖਤਾ ਦੀ ਜਿਆਦਾ ਵਿਕਸਿਤ ਬੁੱਧੀ ਚਿੰਤਾ ਨੂੰ ਜਨਮ ਦਿੰਦੀ ਹੈ, ਜਿੰਨੀ ਵੱਡੀ ਚਿੰਤਾ ਕਿਸੇ 'ਚ ਹੋਵੇ ਉਨੀ ਹੀ ਵੱਡੀ ਸ਼ਾਂਤੀ ਹਾਸਿਲ ਕੀਤੀ ਜਾ ਸਕਦੀ ਹੈ, ਸਾਡੇ ਜੀਵਨ ਦੀ ਸੂਖਮਤਾ ਅਤੇ ਸ਼ਮੂਲੀਅਤ ਸਰਗਰਮੀ ਇਕੱਠੀਆਂ ਵਧਦੀਆਂ ਹਨ। ਜੇ ਕੋਈ ਆਦਮੀ ਦੋ ਡਿਗਰੀ ਤੱਕ ਅਸ਼ਾਂਤ ਹੋ ਸਕਦਾ ਹੈ ਤਾਂ ਉਹ ਦੋ ਡਿਗਰੀ ਤੱਕ ਸ਼ਾਂਤ ਵੀ ਹੋ ਸਕਦਾ ਹੈ ਅਤੇ ਦੋ ਡਿਗਰੀ ਤੱਕ ਸ਼ਾਂਤੀ ਲਈ ਯਤਨਸ਼ੀਲ ਵੀ ਹੋ ਸਕਦਾ ਹੈ। ਮਨ ਵਿੱਚ ਜਿੰਨਾਂ ਕਰੂਪਤਾ ਦਾ ਬੋਧ ਹੋਵੇ, ਸੁੰਦਰਤਾ ਦਾ ਬੋਧ ਵੀ ਓਨਾ ਹੋ ਸਕਦਾ ਹੈ। ਅੱਜ ਮਨੁੱਖਤਾ ਬਹੁਤੀ ਫ਼ਿਕਰਮੰਦ ਹੈ। ਪਰ ਬਹੁਤਾ ਫ਼ਿਕਰਮੰਦ ਹੋਣ ਨਾਲ ਪਿੱਛੇ ਨਹੀਂ ਮੁੜਨਾ ਹੈ, ਸਗੋਂ ਅੱਗੇ ਜਾਣਾ ਹੈ, ਤਾਂ ਕਿ ਜਿੰਨੀ ਚਿੰਤਾ ਹੈ, ਓਨੇ ਹੀ ਸ਼ਾਂਤੀ ਦੇ ਨਵੇਂ ਰਾਹ ਲੱਭ ਸਕੀਏ।

ਇਹ ਪਿਛਾਂਹ ਨੂੰ ਮੁੜਨ ਵਾਲਾ ਨਾਹਰਾ ਸਦਾ ਤੋਂ ਸੀ, ਇਸ ਨਾਲ ਕੋਈ ਭਲਾ ਨਹੀਂ ਹੋਇਆ ਹੈ। ਮਨੁੱਖ ਦਾ ਚਿੱਤ ਇਤਨਾ ਪ੍ਰਪੱਕ, ਏਨਾ ਵਿਕਸਿਤ ਹੋ ਗਿਆ ਹੈ, ਕਿ ਉਸਨੂੰ ਰਾਮ ਰਾਜ ਵਿੱਚ ਵੀ ਨਹੀਂ ਲੈ ਜਾਇਆ ਜਾ ਸਕਦਾ। ਕਿਸੇ ਪ੍ਰਮਿਟਿਵ ਸਮਾਜ ਵਿੱਚ ਨਹੀਂ ਲਿਜਾਇਆ ਜਾ ਸਕਦਾ। ਹਾਂ ਹੋ ਸਕਦਾ ਹੈ ਇੱਕ ਦੋ ਦਿਨ ਲਈ ਚੰਗਾ ਲੱਗੇ, ਜੰਗਲ ਵੀ ਦਿਲਚਸਪ ਲੱਗੇ। ਪਰ ਦੋ ਤਿੰਨ ਦਿਨ ਮਗਰੋਂ ਊਬ ਜਾਏਗਾ। ਮਨੁੱਖਤਾ ਅੱਗੇ ਤੁਰਦੀ ਹੈ। ਹਾਂ ਪਿੱਛੇ ਮੁੜ ਕੇ ਇੱਕ ਦੋ ਦਿਨ ਲਈ ਹਾਲੀ ਡੇ ਮਨਾਇਆ ਜਾ ਸਕਦਾ ਹੈ। ਮਨ 'ਚ ਮੌਜ ਆ ਜਾਏ, ਰਾਜ ਘਾਟ ਤੇ ਰਹਿ ਕੇ ਚਰਖਾ ਕੱਤੀਏ, ਜਿਵੇਂ ਲੀਡਰ ਲੋਕ ਕੱਤਦੇ ਹਨ, ਉਹ ਸਹੀ ਹੈ। ਪਰ ਜੇ ਕੋਈ ਕਹੇ ਕਿ ਚਰਖੇ ਨੂੰ ਇੰਡਸਟਰੀ ਦਾ ਕੇਂਦਰ ਬਣਾ ਲਓ ਤਾਂ ਗਲਤ ਹੈ। ਕੋਈ ਕਹੇ ਚਰਖਾ ਹੀ ਚਲਾਓ ਤਾਂ ਖਤਰਾ ਹੈ, ਕਦੀ ਕਦੀ ਫੋਟੂ . ਖਿਚਵਾਉਣ ਲਈ ਚਰਖਾ ਕੱਤਣਾ ਚੰਗੀ ਹਾਬੀ ਹੈ। ਪਰ ਸੱਚੀ ਮੁੱਚੀ ਪਿੱਛੇ ਮੁੜਨਾ ਅਸੰਭਵ ਹੈ। ਨਾ ਕੋਈ ਭਾਰਤੀ ਸੰਸਕ੍ਰਿਤੀ, ਨਾ ਮੁਸਲਮਾਨ, ਨਾ ਇਸਾਈ ਸੰਸਕ੍ਰਿਤੀ ਪਿੱਛੇ ਲਿਜਾ ਕੇ ਸੁਖ ਦੇ ਸਕਦੀ ਹੈ। ਅੱਗੇ, ਹੋਰ ਅੱਗੇ ਜਿੱਥੇ ਸਭ ਜਾ ਰਹੇ ਹਨ, ਉਥੇ ਨਾ ਕੋਈ ਹਿੰਦੂ ਬਚੇਗਾ, ਨਾ ਸਿੱਖ, ਨਾਂ ਮੁਸਲਮਾਨ ਨਾ ਇਸਾਈ ਬਚੇਗਾ। ਉਥੇ ਸਿਰਫ਼ ਆਦਮੀ ਬਚੇਗਾ। ਭਵਿੱਖ ਕੇਵਲ ਇਨਸਾਨ ਦਾ ਹੈ।

**ਸਫਾ 24 ਦੀ ਬਾਕੀ**

ਸੰਤਾਂ ਦੀਆਂ ਕਰਤੂਤਾਂ ਤੋਂ ਜਾਣੂ ਕਰਾਉਣ ਲਈ ਸੈਂਕੜੇ ਕੋਸਿਸ਼ਾਂ ਕੀਤੀਆਂ ਜਾ ਚੁੱਕੀਆਂ ਹਨ ਪਰ ਅੱਜ ਦਾ ਮਨੁੱਖ ਬਿਨਾਂ ਸੋਚੇ ਸੰਮਝੇ ਇਹਨਾਂ ਸਾਧਾਂ ਮਗਰ ਮਨ ਦੀ ਭਟਕਣਾ ਸ਼ਾਂਤ ਕਰਨ ਲਈ ਤੁਰਿਆ ਫਿਰਦਾ ਹੈ। ਹਰ ਰੋਜ ਇਹਨਾਂ ਸਾਧਾਂ ਸੰਤਾਂ ਦੇ ਡੇਰਿਆਂ ਦੀਆਂ ਕਰਤੂਤਾਂ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਹਨ ਪਰ ਲੋਕ ਆਪਣੇ ਦਿਮਾਗਾਂ ਨੂੰ ਸਹੀ ਪਾਸੇ ਨਾ ਵਰਤ ਕੇ ਅਜੇ ਵੀ ਇਹਨਾਂ ਦੀਆਂ ਮੋਮੋਠੱਗਣੀਆਂ ਵਿੱਚ ਉਲਝੇ ਪਏ ਹਨ। ਬੱਚੀਆਂ ਤੋਂ ਲੈ ਕੇ ਔਰਤਾਂ ਨਾਲ ਕੀਤੇ ਬਲਾਤਕਾਰ ਅਤੇ ਛੇੜਖਾਨੀਆਂ ਦੀਆਂ ਘਟਨਾਵਾਂ ਤੋਂ ਜਾਣੂ ਹੋਣ ਦੇ ਬਾਵਜੂਦ ਵੀ ਲੋਕ ਇਹਨਾਂ ਦੇ ਦਰਾਂ 'ਤੇ ਮੱਥੇ ਰਗੜਨੋਂ ਨਹੀਂ ਹਟੇ।

ਆਪਣਾ ਹੱਥ ਦਿਖਾ ਕੇ ਆਪਣੇ ਉਪਰੋਂ ਮਾੜੇ ਗ੍ਰਹਿ ਟਾਲਣ ਦਾ ਵਿਧਾਨ ਵੀ ਹਰ ਪਾਸੇ ਜੋਰਾਂ ਸ਼ੋਰਾਂ ਨਾਲ ਚੱਲ ਰਿਹਾ ਹੈ। ਹੱਥ ਦੀਆਂ ਰੇਖਾਵਾਂ ਤੋਂ ਕਿਸਮਤ ਦੱਸਣ ਵਾਲੇ ਇਹਨਾ ਪੰਡਤਾਂ ਮਗਰ ਲੱਗ ਕੇ ਲੋਕ ਹਜ਼ਾਰਾਂ ਰੁਪਏ ਖਰਚ ਕਰਕੇ ਆਪਣੇ ਘਰਾਂ ਵਿੱਚ ਹਵਨ, ਪੂਜਾ ਪਾਠ, ਯੱਗ ਆਦਿ ਕਰਵਾਕੇ ਮਾਨਸਿਕ ਸ਼ਾਂਤੀ ਲੱਭਣ ਦੇ ਵਿਅਰਥ ਯਤਨ ਜੋਰਾਂ ਸ਼ੋਰਾਂ ਨਾਲ ਕਰ ਰਹੇ ਹਨ ਤੇ ਇਹ ਪੰਡਿਤ ਆਪਣਾ ਤੋਰੀ ਫੁਲਕ ਚਲਾਉਣ ਦੇ ਨਾਲ ਨਾਲ ਵੱਧੀਆ ਬਿਜ਼ਨੈਸ ਚਲਾ ਕੇ ਲੋਕਾਂ ਵਿੱਚ ਮਾਨਸਿਕ ਪ੍ਰਦੂਸ਼ਣ ਫੈਲਾਉਣ ਵਿੱਚ ਕੋਈ ਕਸਰ ਬਾਕੀ ਨਹੀਂ ਛਡਦੇ।

ਮਨੁੱਖ ਆਪਣੇ ਮਨਾਂ ਵਿੱਚ ਮੱਚੀ ਉਥਲ ਪੁਥਲ ਸ਼ਾਂਤ ਕਰਨ ਲਈ ਸਿਆਣਿਆਂ ਦੇ ਦੱਸੇ ਅਨੁਸਾਰ ਕਿਸੇ ਜਾਨਵਰ ਦੀ ਬਲੀ ਦੇਣ ਤੋਂ ਇਲਾਵਾ ਦੂਜਿਆਂ ਦੇ ਬੱਚਿਆਂ ਦੀ ਬਲੀਆਂ ਦੇਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਤਾਂਤਰਿਕਾਂ ਦੇ ਦੱਸੇ ਅਨੁਸਾਰ ਆਪਣੇ ਗਲੇ ਵਿੱਚ ਤਵੀਤ ਪਾਉਣਾ ਜਾਂ ਡੌਲੇ ਨਾਲ ਬੰਨਣਾ, ਟੂਣੇ ਟਾਮਣ ਕਰਨਾ, ਕਿਸੇ ਖਾਸ ਦੇਵੀ ਦੇਵਤੇ ਦੀ ਪੂਜਾ ਪਾਠ ਕਰਨਾ, ਚੌਕੀਆਂ ਭਰਨਾ ਆਦਿ ਪੁੱਠੇ ਕੰਮ ਅਕਸਰ ਲੋਕ ਕਰਦੇ ਦਿਸ ਹੀ ਪੈਂਦੇ ਹਨ। ਆਮ ਲੋਕ ਇਹ ਸਮਝ ਹੀ ਨਹੀਂ ਰਹੇ ਕਿ ਤਵੀਤ ਵਿੱਚ ਲਿਖੇ ਊਟ ਪਟਾਂਗ ਦਾ ਤੁਹਾਡੇ ਜੀਵਨ ਨਾਲ ਦੂਰ ਦਾ ਵੀ ਕੋਈ ਵਾਸਤਾ ਨਹੀਂ ਟੂਣੇ ਟਾਮਣ ਕਰਨ ਵੇਲੇ ਘਰ ਦੀਆਂ ਮਹਿੰਗੀਆਂ ਨਿੱਤ ਵਰਤੋਂ ਵਾਲੀਆਂ ਚੀਜਾਂ ਬਾਹਰ ਗਲੀਆਂ ਮੋੜਾਂ ਦੇ ਚੁਰੱਸਤਿਆਂ 'ਤੇ ਧਰ ਦੇਣੀਆਂ ਕਿੰਨੀ ਕੁ ਸਿਆਣਪ ਹੈ ? ਦੇਵੀ ਦੇਵਤੇ ਦੀ ਕਾਗਜ ਤੇ ਛਪੀ ਫੋਟੋ ਦੀ ਪੂਜਾ ਤੁਹਾਡਾ ਕੀ ਸੰਵਾਰ ਦੇਵੇਗੀ ? ਅਤੇ ਚੌਂਕੀਆਂ ਭਰਨ ਗਿਆਂ ਤੋਂ ਖਾਧੇ ਚਿਮਟੇ, ਜਿਨ੍ਹਾਂ ਨਾਲ ਕਈਆਂ ਦੀ ਮੌਤ ਵੀ ਹੋ ਜਾਂਦੀ ਹੈ, ਤੁਹਾਡਾ ਜੀਵਨ ਸਫਲ ਕਿਵੇਂ ਬਣਾ ਦੇਣਗੇ?

ਜਿੰਨਾ ਚਿਰ ਮਨੁੱਖ ਆਪਣੇ. ਅੰਦਰ ਝਾਤੀ ਮਾਰਕੇ ਆਪਣੀਆਂ ਸਾਰੀਆਂ ਸਮੱਸਿਆਵਾਂ ਦੀ ਘੋਖ ਪੜਤਾਲ ਨਹੀਂ ਕਰ ਲੈਂਦਾ ਉਨ੍ਹਾਂ ਚਿਰ ਕਿਸੇ ਸਮੱਸਿਆ ਦਾ ਹੱਲ ਨਹੀਂ ਹੋਣਾ। ਹਰ ਸਮੱਸਿਆ ਆਦਮੀ ਨੇ ਆਪ ਹੱਲ ਕਰਨੀ ਹੁੰਦੀ ਹੈ। ਫਿਰ ਹੀ ਉਸਦੇ ਮਨ ਵਿੱਚ ਸ਼ਾਂਤੀ ਆ ਸਕਦੀ ਹੈ। ਘਰੇਲੂ ਸਮੱਸਿਆਵਾਂ ਆਦਮੀ ਦੀ ਮਾਨਸਿਕ ਸ਼ਾਂਤੀ ਭੰਗ ਕਰਦੀਆਂ ਹਨ, ਇਸ ਵਿੱਚ ਕੋਈ ਸ਼ੱਕ ਨਹੀਂ ਪਰ ਹੋਰਨਾਂ ਥਾਂਵਾਂ ਤੇ ਪੈਸੇ ਦੀ ਬਰਬਾਦੀ ਕਰਕੇ ਅਤੇ ਮਾਨਸਿਕ ਬਿਮਾਰੀਆਂ ਲਵਾ ਕੇ ਕੋਈ ਹੱਲ ਨਹੀ ਹੋਣ ਵਾਲਾ। ਲੋੜ ਹੈ ਸਿਆਣੇ ਹੋਣ ਦੀ ਅਤੇ ਆਪਣਾ ਨਜ਼ਰੀਆ ਬਦਲਣ ਦੀ। ਤੁਸੀਂ ਆਪਣੀ ਜਿੰਦਗੀ ਵਿੱਚ ਪਿਛੇ ਝਾਤੀ ਮਾਰਕੇ ਦੇਖੋ ਤੁਹਾਨੂੰ ਜਿਸ ਨੇ ਫਾਇਦਾ ਪਹੁੰਚਾਇਆ ਉਸਨੂੰ ਅਪਨਾ ਲਉ। ਜਿਸਨੇ ਤੁਹਾਡਾ ਸਮਾਂ, ਪੈਸਾ ਖਰਾਬ ਕੀਤਾ ਉਸਨੂੰ ਛੱਡ ਦੇਵੋ। ਅਜੇ ਵੀ ਸਮਾਂ ਹੈ ਕੁਝ ਕਰਨ ਤੋਂ ਪਹਿਲਾਂ ਉਸਦੇ ਨਿਕਲਣ ਵਾਲੇ ਭੈੜੇ, ਚੰਗੇ ਨਤੀਜਿਆਂ ਤੇ ਸਿੱਟਿਆਂ ਬਾਰੇ ਚੰਗੀ ਤਰ੍ਹਾਂ ਘੋਖ ਪੜਤਾਲ ਕਰਕੇ ਜਾਣ ਲਵੋ, ਫਿਰ ਤੁਹਾਡੇ ਮਨ ਦੀ ਸ਼ਾਂਤੀ ਤੁਹਾਡੇ ਤੋਂ ਖੁੱਸੇਗੀ ਨਹੀਂ। ●

# ਸਰਗਰਮੀਆਂ

## ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਵਿਚਾਰ ਗੋਸ਼ਟੀ ਸੰਪੰਨ

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਲੁਧਿਆਣਾ ਅਤੇ ਮੁੱਲਾਂਪੁਰ ਇਕਾਈਆਂ ਵੱਲੋਂ ਲੁਧਿਆਣਾ ਜ਼ੋਨ ਕਮੇਟੀ ਦੇ ਸਹਿਯੋਗ ਨਾਲ 22.10.2000 ਨੂੰ ਮੁੱਲਾਂਪੁਰ ਵਿਖੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਹ ਗੋਸ਼ਟੀ ਸ਼ਹੀਦ ਭਗਤ ਸਿੰਘ ਦੇ ਜੀਵਨ ਅਤੇ ਫਲਸਫੇ ਬਾਰੇ ਅਖੌਤੀ ਸਿੱਖ ਬੁੱਧੀਜੀਵੀਆਂ ਵੱਲੋਂ ਪਾਏ ਗਏ ਭਰਮ ਭੁਲੇਖਿਆਂ ਨੂੰ ਦੂਰ ਕਰਨ ਦੀ ਦਿਸ਼ਾ 'ਚ ਇੱਕ ਨਿੱਗਰ ਕਦਮ ਵਜੋਂ ਕਰਵਾਈ ਗਈ। ਪੰਜਾਬੀ ਟ੍ਰਿਬਿਊਨ ਦੇ ਡਿਪਟੀ ਐਡੀਟਰ ਸ੍ਰੀ ਦਲਬੀਰ ਸਿੰਘ ਇਸ ਗੋਸ਼ਟੀ ਦੇ ਮੁੱਖ ਬੁਲਾਰੇ ਸਨ। ਬਲਵਿੰਦਰ ਬਰਨਾਲਾ, ਜਸਵੰਤ ਜ਼ੀਰਖ. ਮਾਸਟਰ ਭਜਨ ਸਿੰਘ, ਅੰਮ੍ਰਿਤ ਪਾਲ ਦੀ ਪ੍ਰੀਜ਼ੀਡੀਅਮ ਅਤੇ ਹਰਕੇਸ਼ ਚੌਧਰੀ ਦੀ ਸਟੇਜ ਸੰਚਾਲਨਾ ਤਹਿਤ ਸਮੁੱਚੀ ਕਾਰਵਾਈ ਚੱਲੀ। ਸਮਾਗਮ ਦੀ ਸ਼ੁਰੂਆਤ ਕਰਦਿਆਂ ਲੁਧਿਆਣਾ ਇਕਾਈ ਦੇ ਪ੍ਰਧਾਨ ਅੰਮ੍ਰਿਤਪਾਲ ਨੇ ਗੋਸ਼ਟੀ ਦੇ ਮੁੱਖ ਬੁਲਾਰੇ ਅਤੇ ਵਿਸ਼ੇ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਅਖੌਤੀ ਸਿੱਖ ਬੁੱਧੀਜੀਵੀਆਂ ਵੱਲੋਂ ਸ਼ਹੀਦ ਭਗਤ ਸਿੰਘ ਦੀ ਸ਼ਖਸੀਅਤ ਅਤੇ ਵਿਚਾਰਧਾਰਾ ਤੇ ਇਹ ਕੋਈ ਪਹਿਲਾ ਹੱਲਾ ਨਹੀਂ ਹੈ। ਜਦੋਂ ਵੀ ਕਦੇ ਸਮਾਜ 'ਚ ਸੰਕਟ ਤਿੱਖਾ ਹੋਇਆ ਹੈ ਤਾਂ ਪਿਛਾਖੜੀ ਤੇ ਜਨੂੰਨੀ ਤਾਕਤਾਂ ਵੱਲੋਂ ਅਜਿਹੇ ਹਮਲੇ ਕਰਕੇ ਸ਼ਹੀਦ ਭਗਤ ਸਿੰਘ ਦੀ ਇਨਕਲਾਬੀ ਤੇ.ਤਰਕਸ਼ੀਲ ਵਿਚਾਰਧਾਰਾ ਨੂੰ ਧੁੰਦਲਾ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਰਹੀਆਂ ਹਨ। ਪਰ ਇਹ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦਾ ਤਰਕ ਤੇ ਇਨਕਲਾਬੀ ਤੱਤ ਹੀ ਹੈ ਜਿਸ ਕਰਕੇ ਉਸਦੀ ਵਿਚਾਰਧਾਰਾ ਸੰਕਟਾਂ ਦੇ ਦੌਰ 'ਚ ਹੋਰ ਦੀ ਵੱਧ ਪ੍ਰਸੰਸਿਕ ਅਤੇ ਸਪਸ਼ਟ ਹੋ ਕੇ ਉਭਰਦੀ ਰਹੀ ਹੈ।

ਗੋਸ਼ਟੀ ਦੇ ਮੁੱਖ ਬੁਲਾਰੇ ਸਾਥੀ ਦਲਬੀਰ ਨੇ ਆਪਣੀ ਲੰਮੀ ਪਰ ਭਾਵਪੂਰਣ ਤਕਰੀਰ ਰਾਹੀਂ ਦੱਸਿਆ ਕਿ ਸ਼ਹੀਦ ਭਗਤ ਸਿੰਘ ਨੂੰ ਉਸਦੇ ਆਪਣੇ ਵਾਰਸਾਂ ਨੇ ਪੂਰੀ ਸ਼ਿੱਦਤ ਅਤੇ ਡੂੰਘਿਆਈ ਨਾਲ ਪੜ੍ਹ ਕੇ ਗ੍ਰਹਿਣ ਨਹੀਂ ਕੀਤਾ ਬਲਕਿ ਇੱਕ ਹੀਰੋ ਵਜੋਂ ਸਥਾਪਤ ਉਸਦੇ ਬਿੰਬ ਤੋਂ ਬਹੁਤਾ ਪ੍ਰਭਾਵਤ ਰਹੇ ਹਨ। ਉਨ੍ਹਾਂ ਪਿਛਲੇ ਸਮੇਂ 'ਚ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੇ ਵੱਖੋ ਵੱਖ ਪੱਖਾਂ ਨੂੰ ਸਮਝਣ ਦੇ ਚਲੇ ਅਮਲ ਨੂੰ ਜੀ ਆਇਆ ਕਿਹਾ। ਸਾਥੀ ਦਲਬੀਰ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਸਾਮਰਾਜਵਾਦੀ ਵਿਰੋਧੀ ਲਹਿਰ ਅਤੇ ਸਮਾਜਵਾਦੀ ਇਨਕਲਾਬੀ ਲਹਿਰ ਦਾ ਸ਼ਹੀਦ ਹੈ ਉਹ ਤਰਕ ਤੇ ਖੜ੍ਹ ਕੇ ਗੱਲ ਕਰਨਾ ਵਾਲੀਆਂ ਸ਼ਕਤੀਆਂ ਦਾ ਸ਼ਹੀਦ ਹੈਂ। ਇਸੇ ਕਰਕੇ ਪੂੰਜੀਵਾਂਦੀ ਅਤੇ ਫਿਰਕੂ ਜਨੂੰਨੀ ਤਾਕਤਾਂ ਤੇ ਉਨ੍ਹਾਂ ਦੇ ਬੁੱਧੀਜੀਵੀ ਭਗਤ ਸਿੰਘ ਨੂੰ ਸ਼ਹੀਦ ਨਾ ਮੰਨ ਕੇ ਉਸਦੀ ਵਿਚਾਰਧਾਰਾ ਪ੍ਰਤੀ ਲੋਕਾਂ 'ਚ ਭਰਮ ਭੁਲੇਖੇ ਖੜ੍ਹੇ ਕਰ ਰਹੇ ਹਨ। ਸਾਥੀ ਦਲਬੀਰ ਨੇ ਸ਼ਹੀਦ ਭਗਤ ਸਿੰਘ ਦੇ ਵਾਰਸਾਂ ਨੂੰ ਸੱਦਾ ਦਿੱਤਾ ਕਿ ਉਹ ਇੱਕ ਧਰੁੱਵੀ ਸਿਸਟਮ ਦੇ ਇਸ ਸੰਕਟਮਈ ਦੌਰ 'ਚ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਤੋਂ ਸੇਧ ਲੈਂਦੇ ਹੋਏ ਉਸਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਜੋਰਦਾਰ ਢੰਗ ਨਾਲ ਅੱਗੇ ਆਉਣ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰੈਸ ਸਕੱਤਰ ਸਾਥੀ ਬਲਵਿੰਦਰ ਬਰਨਾਲਾ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੀ ਵਿਆਪਕਤਾ ਨੂੰ ਗ੍ਰਹਿਣ ਕਰਨ ਦਾ ਸੱਦਾ ਦਿੰਦੇ ਹੋਏ ਕਿਹਾ ਕਿ ਵਿਸ਼ਵ ਵਪਾਰ ਸੰਸਥਾ ਦੇ ਵਰਤਾਰੇ ਦੇ ਸਾਡੀ ਆਰਥਿਕ. ਸਮਾਜਿਕ, ਬੌਧਿਕ ਅਤੇ ਸਭਿਆਚਾਰਕ ਜਿੰਦਗੀ ਤੇ ਪੈ ਰਹੇ ਮੰਦ ਪ੍ਰਭਾਵਾਂ ਨੂੰ ਠੱਲ੍ਹ ਪਾਉਣ ਲਈ ਸਭ ਅਗਾਂਹਵਧੂ, ਤਰਕਸ਼ੀਲ ਅਤੇ ਜਮਹੂਰੀ ਵਿਚਾਰਾਂ ਵਾਲੀਆਂ ਸ਼ਕਤੀਆਂ ਨੂੰ ਸਿਰ ਜੋੜ ਕੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੀ ਰੋਸ਼ਨੀ 'ਚ ਵਿਸ਼ਾਲ ਲਹਿਰ ਖੜੀ ਕਰਨੀ ਪਵੇਗੀ। ਅਜਿਹੀ ਲਹਿਰ ਹੀ ਜਮਾਤ ਰਹਿਤ, ਅੰਧ ਵਿਸ਼ਵਾਸਾਂ ਤੋਂ ਰਹਿਤ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ 'ਚ ਆਪਣਾ ਰੋਲ ਅਦਾ ਕਰ ਸਕੇਗੀ। ਤਰਕਸ਼ੀਲ ਸੁਸਾਇਟੀ, ਪੰਜਾਬ ਦੇ ਜਨਰਲ ਸਕੱਤਰ ਸਾਥੀ ਜਸਵੰਤ ਜੀਰਖ ਨੇ ਜਿਥੇ ਅਖੌਤੀ ਸਿੱਖ ਬੁੱਧਜੀਵੀਆਂ ਅਤੇ ਧਰਮ ਦੇ ਠੇਕੇਦਾਰਾਂ ਵੱਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਕੀਤੇ ਕੋਝੇ ਹਮਲਿਆਂ ਨੂੰ ਚੰਨ ਤੇ ਥੁੱਕਣ ਤੁਲ ਸਮਝਿਆ ਉਥੇ ਉਨ੍ਹਾਂ ਨੇ ਸ਼ਹੀਦ ਦੇ ਵਾਰਸਾਂ ਨੂੰ ਸੱਦਾ ਦਿੱਤਾ ਕਿ ਸਮਾਜ ਦੀ ਰੈਡੀਕਲ ਤਬਦੀਲੀ ਲਈ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ.ਸਭ ਤੋਂ ਕਾਰਗਰ ਹਥਿਆਰ ਦੇ ਤੌਰ ਤੇ ਅਪਨਾਇਆ ਅਤੇ ਵਰਤਿਆ ਜਾਵੇ। ਗੋਸ਼ਟੀ ਨੂੰ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਸਾਥੀ ਸੁਖਦੇਵ ਫਗਵਾੜਾ ਨੇ ਵੀ ਸੰਬੋਧਨ ਕੀਤਾ।

ਸੁਆਲਾਂ ਜੁਆਬਾਂ ਦੇ ਸ਼ੈਸ਼ਨ 'ਚ ਸਾਥੀ ਕੰਵਲਜੀਤ ਖੰਨਾ, ਰਾਮ ਪ੍ਰਸ਼ਾਦ, ਰਜਿੰਦਰ ਸਿੰਘ, ਸੁਰਿੰਦਰ ਸ਼ਰਮਾ, ਹਰਭਜਨ ਸਿੰਘ, ਸੁਰਜੀਤ ਦੌਧਰ ਆਦਿ ਨੇ ਹਿੱਸਾ ਲਿਆ। ਇਸ ਸੈਸ਼ਨ ਦੌਰਾਨ ਉਠੇ ਸੁਆਲਾਂ ਦੇ ਜੁਆਬ ਸਾਥੀ ਦਲਬੀਰ ਨੇ ਬੜੀ ਸਪਸ਼ਟਤਾ ਨਾਲ ਦਿੱਤੇ। ਅੰਤ 'ਚ ਸੁਸਾਇਟੀ ਦੇ ਜੋਨ ਪ੍ਰਧਾਨ ਮਾਸਟਰ ਭਜਨ ਸਿੰਘ ਨੇ ਸਮਾਗਮ ਦੇ ਮੁੱਖ ਮਹਿਮਾਨ ਅਤੇ ਹਾਜਰ ਲੋਕਾਂ ਦਾ ਧੰਨਵਾਦ ਕਰਦਿਆਂ ਅਜਿਹੀਆਂ ਹੋਰ ਗੋਸ਼ਟੀਆਂ ਕਰਵਾਉਣ ਦੀ ਲੋੜ ਤੇ ਜੋਰ ਦਿੱਤਾ। ਉਨ੍ਹਾਂ ਨੇ ਸਾਥੀ ਦਲਬੀਰ ਵਰਗੇ ਨਿੱਡਰ ਪੱਤਰਕਾਰ ਦੀ ਇਸ ਗੱਲੋਂ ਉਚੀ ਸੁਰ 'ਚ ਸ਼ਲਾਘਾ ਕੀਤੀ ਕਿ ਉਨ੍ਹਾਂ ਨੇ ਧਾਰਮਿਕ ਜਨੂੰਨੀ ਦਹਿਸ਼ਦਗਰਦੀ ਦੇ ਦੌਰ 'ਚ ਵੀ ਪੰਜਾਬੀ ਟ੍ਰਿਬਿਊਨ 'ਚ 'ਇੰਜ ਵੀ ਹੁੰਦਾ ਹੈ' ਵਰਗੇ ਫੀਚਰ ਲਿਖ ਕੇ ਕਲਮ ਦੀ ਆਵਾਜ਼ ਨੂੰ ਕਿਸੇ ਦੀ ਗੁਲਾਮ ਨਹੀਂ ਬਣਨ ਦਿੱਤਾ।

*ਅੰਮ੍ਰਿਤਪਾਲ, ਪ੍ਰਧਾਨ*
*ਇਕਾਈ ਲੁਧਿਆਣਾ।*



ਇਕਾਈ ਖਰੜ

## ਤਰਕਸ਼ੀਲ ਕਾਫਲਾ

ਤਰਕਸ਼ੀਲਾਂ ਨੇ ਸਮੁੱਚੇ ਪੰਜਾਬ ਵਿੱਚ ਅਗਾਂਹਵਧੂ ਵਿਗਿਆਨਕ ਵਿਚਾਰਧਾਰਾ ਨੂੰ ਵੱਡੇ ਪੱਧਰ ਤੇ ਫੈਲਾਉਣ ਦਾ ਪ੍ਰਣ ਕੀਤਾ ਹੋਇਆ ਹੈ ਇਹ ਵਿਚਾਰ ਪਿਛਲੇ ਦਿਨੀ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਖਰੜ ਵਲੋਂ ਸ਼ਹੀਦ ਭਗਤ ਸਿੰਘ ਦੀ ਯਾਦ ਵਿਚ ਅਤੇ ਉਸ ਦੀ ਸੋਚ ਨੂੰ ਸਮਰਪਿਤ ਕੱਢੇ ਗਏ ਤਰਕਸ਼ੀਲ ਕਾਫਲੇ ਵਿਚ ਸ੍ਰੀ ਗੁਰਮੀਤ ਸਿੰਘ ਜ਼ੋਨ ਪ੍ਰਧਾਨ ਰੋਪੜ ਨੇ ਆਖੇ। ਇਹ ਕਾਫਲਾ ਸਵੇਰੇ ਖਰੜ ਤੋਂ ਸ਼ੁਰੂ ਹੋਕੇ ਪਿੰਡ ਚੋਲਟਾ ਕਲਾਂ, ਬਡਾਲੀ, ਮਦਨਹੇੜੀ ਹੁੰਦਾ ਹੋਇਆ ਪਿੰਡ ਚੋਲਟਾ ਖੁਰਦ ਵਿਖੇ ਸਮਾਪਤ ਹੋਇਆ। ਕਾਫਲੇ ਵਿਚ ਤਰਕਸ਼ੀਲ ਪ੍ਰਦਰਸ਼ਨੀ, ਜਾਦੂ ਦੇ ਟ੍ਰਿੱਕ ਅਤੇ ਤਰਕਸ਼ੀਲ ਵਿਚਾਰਾਂ ਨਾਲ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ ਤੋਂ ਜਾਗ੍ਰਿਤ ਕੀਤਾ ਗਿਆ। ਸਟੇਜ ਦਾ ਸੰਚਾਲਨ ਸ੍ਰੀ ਇਕਬਾਲ ਸਿੰਘ ਨੇ ਕੀਤਾ। ਜੋਨਲ ਸਕੱਤਰ ਸ੍ਰੀ ਅਜੀਤ ਪ੍ਰਦੇਸੀ ਅਤੇ ਸਤਨਾਮ ਦਾਊਂ ਨੇ ਜਾਦੂ ਦੇ ਟ੍ਰਿੱਕ ਵਿਖਾਏ। ਸ੍ਰੀ ਪਵਨ ਰੱਤੋਂ ਨੇ ਸਮਾਜ ਵਿਚ ਪ੍ਰਚੱਲਤ ਅੰਧਵਿਸ਼ਵਾਸ ਅਤੇ ਉਹਨਾਂ ਦੇ ਕਾਰਣਾਂ ਬਾਰੇ ਸਪਸ਼ਟ ਕੀਤਾ। ਕਾਫਲੇ ਨੂੰ ਸਫਲ ਬਣਾਉਣ ਵਿਚ ਖਰੜ ਇਕਾਈ ਦੇ ਮੈਂਬਰਾਂ ਸਰਵ ਸ੍ਰੀ ਜਸਪਾਲ ਬਡਾਲਾ, ਸੁਖਵੀਰ ਸਿੰਘ ਸਕੱਤਰ, ਰਣਧੀਰ ਸਿੰਘ, ਸੁਜਾਨ ਸਿੰਘ, ਪਰਮਜੀਤ ਸਿੰਘ, ਵਰਿੰਦਰ ਸਿੰਘ, ਭੁਪਿੰਦਰ ਸਿੰਘ, ਅਮਰੀਕ ਭਵਾਤ ਆਦਿ ਨੇ ਵੱਧ ਚੜ੍ਹਕੇ ਯੋਗਦਾਨ ਪਾਇਆ। ਹਰ ਪਿੰਡ ਵਿਚ ਕਾਫਲੇ ਨੂੰ ਲੋਕਾਂ ਅਤੇ ਪਿੰਡ ਦੀ ਪੰਚਾਇਤ ਤੋਂ ਭਰਵਾਂ ਸਹਿਯੋਗ ਪ੍ਰਾਪਤ ਹੋਇਆ।

*ਗੁਰਮੀਤ ਸਿੰਘ, ਜੋਨ ਪ੍ਰਧਾਨ ਰੋਪੜ*

## ਸੈਮੀਨਾਰ/ਸਕੂਲਿੰਗ

ਤਰਕਸ਼ੀਲ ਸੋਸਾਇਟੀ ਦੀ ਇਕਾਈ ਚੰਡੀਗੜ੍ਹ ਵੱਲੋਂ ਮਿਤੀ 10 ਸਤੰਬਰ 2000 ਦਿਨ ਐਤਵਾਰ ਨੂੰ ਚੰਡੀਗੜ੍ਹ ਸੈਕਟਰ 45 ਦੇ ਚੌਧਰੀ ਭੂਪਾਲ ਸਿੰਘ ਸਟੇਡੀਅਮ ਦੇ ਅਵਾਮੀ ਕਲਾ ਕੇਂਦਰ ਹਾਲ ਵਿੱਚ.ਤਰਕਸ਼ੀਲ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਲਗਭਗ 50 ਦੇ ਕਰੀਬ ਮੈਂਬਰਾਂ ਨੇ ਭਾਗ ਲਿਆ।

ਵਰਕਸ਼ਾਪ ਦਾ ਉਦਘਾਟਨ ਸ੍ਰੀ ਚਮਨ ਲਾਲ ਐਡਵੋਕੇਟ ਨੇ ਸ਼ਹੀਦੇ ਆਜ਼ਮ ਸ: ਭਗਤ ਸਿੰਘ ਦੀ ਤਸਵੀਰ ਅੱਗੇ ਸ਼ਮਾਂ ਰੋਸ਼ਨ ਕਰ ਕੇ ਕੀਤਾ। ਚੰਡੀਗੜ੍ਹ ਇਕਾਈ ਦੇ ਪ੍ਰਧਾਨ ਸ੍ਰੀ ਜੋਗਾ ਸਿੰਘ ਨੇ ਬਾਹਰੋਂ ਆਏ ਮਹਿਮਾਨਾਂ ਨੂੰ ਜੀ ਆਇਆ ਕਿਹਾ। ਉਪਰੰਤ ਸ੍ਰੀ ਕ੍ਰਿਸ਼ਨ ਰਾਹੀ ਨੇ ਇਨੰਕਲਾਬੀ ਗੀਤ ਪੇਸ਼ ਕਰਕੇ ਵਰਕਸ਼ਾਪ ਨੂੰ ਅੱਗੇ ਤੋਰਿਆ। ਮੁੱਖ ਮਹਿਮਾਨ ਸ੍ਰੀ ਚਮਨ ਲਾਲ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਸਮਾਜ ਨੂੰ ਠੀਕ ਸੇਧ ਦੇਣ ਲਈ ਸਮੇਂ ਸਮੇਂ ਸਿਰ ਇਹੋ ਜਿਹੀਆਂ ਵਰਕਸ਼ਾਪਾਂ ਦਾ ਆਯੋਜਨ ਕਰਨਾ ਤਰਕਸ਼ੀਲ ਸੁਸਾਇਟੀ ਦਾ ਇੱਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ।

ਪੂਰੇ ਦਿਨ ਦੀ ਵਰਕਸ਼ਾਪ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ। ਪਹਿਲੇ ਦੌਰ ਵਿੱਚ ਡਾ. ਲੋਕ ਰਾਜ ਅਤੇ ਡਾ.ਜਗਦੀਸ਼ ਚੰਦਰ ਨੇ ਮਨੋਰੋਗ, ਇਨ੍ਹਾਂ ਦੇ ਕਾਰਨ ਅਤੇ ਇਲਾਜ ਬਾਰੇ ਭਰਪੂਰ ਜਾਣਕਾਰੀ ਦਿਤੀ। ਰੋਪੜ ਜੋਨ ਦੇ ਪ੍ਰਧਾਨ ਸ੍ਰੀ ਗੁਰਮੀਤ ਸਿੰਘ ਨੇ ਵੀ ਸੁਸਾਇਟੀ ਬਾਰੇ ਬਹੁਤ ਪ੍ਰਭਾਵਸ਼ਾਲੀ ਜਾਣਕਾਰੀ ਦਿੱਤੀ ਅਤੇ ਦੱਸਿਆ ਕਿ ਸੁਸਾਇਟੀ ਦੀਆਂ ਗਤੀਵਿਧੀਆਂ ਨੂੰ ਕਿਵੇਂ ਅਤੇ ਕਿਸ ਢੰਗ ਨਾਲ ਜਾਰੀ ਰੱਖਣਾ ਹੈ।

ਵਰਕਸ਼ਾਪ ਦੇ ਦੂਜੇ ਦੌਰ ਵਿੱਚ ਬਰਨਾਲਾ ਤੋਂ ਵਿਸ਼ੇਸ਼ ਤੌਰ ਤੇ ਆਏ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰੈਸ ਸਕੱਤਰ ਸ੍ਰੀ ਬਲਵਿੰਦਰ ਬਰਨਾਲਾ ਨੇ ਆਪਣੇ ਲੰਮੇ ਅਤੇ ਪ੍ਰਭਾਵਸ਼ਾਲੀ ਭਾਸ਼ਣ ਵਿੱਚ ਤਰਕਸ਼ੀਲ ਲਹਿਰ ਅਤੇ ਇਸ ਵਿਚ ਪਾਏ ਆਪਣੇ ਨਿੱਜੀ ਯੋਗਦਾਨ ਅਤੇ ਤਜਰਬਿਆਂ ਨੂੰ ਸਾਂਝਾ ਕੀਤਾ। ਮੈਂਬਰਾਂ ਵੱਲੋਂ ਕੀਤੇ ਬਹੁਤੇ ਸਵਾਲਾਂ ਦੇ ਜੁਆਬ ਵੀ ਬੜੇ ਹੀ.ਸੌਖੇ ਢੰਗ ਨਾਲ ਸਮਝਾਏ ਅਤੇ ਸਾਰਿਆਂ ਦੇ ਸ਼ੰਕੇ ਦੂਰ ਕੀਤੇ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਨਰਲ ਸਕੱਤਰ ਸ੍ਰੀ ਜਸਵੰਤ ਜ਼ੀਰਖ ਨੇ ਵੀ ਇਸ ਵਰਕਸ਼ਾਪ ਨੂੰ ਸੰਬੋਧਨ ਕੀਤਾ। ਸ੍ਰੀ ਜ਼ੀਰਖ ਨੇ ਜਾਦੂ ਦੇ ਟ੍ਰਿੱਕ ਵਿਖਾ ਕੇ ਹੈਰਾਨ ਕੀਤਾ ਅਤੇ ਬਾਅਦ ਵਿੱਚ ਜਾਦੂ ਦੇ ਟ੍ਰਿਕਾਂ ਦੇ ਰਾਜ ਨੂੰ ਖੋਲ੍ਹ ਕੇ ਦੱਸਿਆ।

ਇਸ ਵਰਕਸ਼ਾਪ ਵਿੱਚ ਖਾਸ ਤੌਰ ਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਖੇ ਚੱਲ ਰਹੇ ਦੋ ਦਿਨਾਂ ਅੰਤਰ ਰਾਸ਼ਟਰੀ ਜੋਤਿਸ਼ ਸੰਮੇਲਨ ਦਾ ਤਿੱਖਾ ਵਿਰੋਧ ਕੀਤਾ ਗਿਆ ਅਤੇ ਜੋਤਸ਼ੀਆਂ ਨੂੰ ਚੈਲੰਜ ਵੀ ਕੀਤਾ ਗਿਆ।

ਇਸ ਵਰਕਸ਼ਾਪ ਨੂੰ ਕਾਮਯਾਬ ਕਰਨ ਲਈ ਜਿਥੇ ਵਿਸ਼ੇਸ਼ ਤੌਰ ਤੇ ਮੈਡਮ ਮਲਕੀਤ ਕੌਰ ਜੀ ਦਾ ਬਹੁਤ ਵੱਡਾ ਯੋਗਦਾਨ ਰਿਹਾ ਉਥੇ ਇਕਾਈ ਦੇ ਸਕੱਤਰ ਸ੍ਰੀ ਪ੍ਰੇਮ ਸਿੰਘ, ਰਾਜਕੁਮਾਰ, ਕ੍ਰਿਸ਼ਨ ਰਾਹੀ ਅਤੇ ਗਿਆਨ ਚੰਦ ਨੇ ਵੀ ਆਪਣੇ ਆਪਣੇ ਕੰਮ ਪ੍ਰਤੀ ਆਪਣੀ ਜਿੰਮੇਵਾਰੀ ਨੂੰ ਬਾਖੂਬੀ ਨਿਭਾਇਆ।

ਅਖੀਰ ਵਿੱਚ ਮੁੱਖ ਮਹਿਮਾਨ ਤੋਂ ਇਲਾਂਵਾ ਬਾਹਰੋਂ ਆਏ ਬੁਲਾਰ ਮਹਿਮਾਨਾਂ ਨੂੰ ਯਾਦ ਚਿੰਨ੍ਹ ਭੇਂਟ ਕੀਤੇ ਗਏ ।

ਕ੍ਰਿਸ਼ਨ ਰਾਹੀ,
ਪ੍ਰੈਸ ਸਕੱਤਰ, ਇਕਾਈ ਚੰਡੀਗੜ੍ਹ।

### ਤਰਕਸ਼ੀਲ ਟ੍ਰੇਨਿੰਗ ਕੈਂਪ ਲਗਾਇਆ

ਮਿਤੀ 1.10. 2000 ਨੂੰ ਸਥਾਨਕ ਸਕੂਲ ਸੇਂਟ ਫਰੀਦ ਪਬਲਿਕ ਸਕੂਲ ਜੀਰਾ ਵਿਖੇ ਤਰਕਸ਼ੀਲ ਸੋਸਾਇਟੀ ਜ਼ੀਰਾ ਵੱਲੋਂ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿਚ ਇਲਾਕੇ ਦੇ 100 ਤੋਂ ਵੱਧ ਤਰਕਸ਼ੀਲਾਂ ਨੇ ਹਿੱਸਾ ਲਿਆ। ਇਸ ਵਿਚ ਮਨੋਰੋਗ ਵਿਸ਼ੇਸ਼ੱਗ ਡਾਕਟਰ ਸੁਮੇਸ਼ ਖੰਨਾ ਨੇ ਮਾਨਸ਼ਿਕ ਰੋਗਾਂ ਦੇ ਕਾਰਨਾਂ ਬਾਰੇ ਜਾਣਕਾਰੀ ਦਿੱਤੀ। ਉਹਨਾਂ ਨੇ ਨੌਜਵਾਨਾਂ ਨੂੰ ਨਸ਼ਿਆਂ ਦੀ ਵਰਤੋਂ ਤੋਂ ਬਚਣ ਲਈ ਪ੍ਰੇਰਿਆ। ਬਾਅਦ ਵਿਚ ਸ੍ਰੀ ਬਲਵਿੰਦਰ ਬਰਨਾਲਾ ਨੇ ਮਨੋਰੋਗ, ਕਾਰਨ ਅਤੇ ਇਲਾਜ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਅਗਲੇ ਬੁਲਾਰੇ ਸ੍ਰੀ ਐਮ. ਐਸ.

ਭਾਟੀਆ ਨੇ ਵਾਤਾਵਰਨ ਅਤੇ ਉਸ ਦੀ ਸੰਭਾਲ ਬਾਰੇ ਜਾਣਕਾਰੀ ਦਿੱਤੀ। ਅਖੀਰ ਵਿਚ ਸ੍ਰੀ ਦਵਿੰਦਰ ਸਿੰਘ ਸੰਧੂ ਐਡਵੋਕੇਟ ਜ਼ੀਰਾ ਨੇ ਆਏ ਸਾਥੀਆਂ ਦਾ ਧੰਨਵਾਦ ਕੀਤਾ।

*ਰਣਜੀਤ ਸਿੰਘ*
*ਸਕੱਤਰ, ਜ਼ੀਰਾ ਇਕਾਈ।*

### ਮਨੋਰਗਾਂ ਬਾਰੇ ਸਕੂਲਿੰਗ

ਜ਼ੋਨ ਪ੍ਰਧਾਨ ਸੁਖਵੰਤ ਸਿੰਘ ਦੇ ਸੁਝਾਅ ਤੇ ਬਰਨਾਲਾ ਇਕਾਈ ਨੇ ਮਹਿਸੂਸ ਕੀਤਾ ਕਿ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਨਾਲ ਲੈਸ ਕਰਨ ਲਈ ਸਕੂਲਿੰਗ ਦੀ ਲੋੜ ਹੈ। ਇਸ ਮਕਸਦ ਲਈ ਮੀਤ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਵਿਸ਼ੇਸ਼ ਰੂਪ ਵਿਚ ਬੁਲਾਇਆ ਗਿਆ। ਸੂਬਾ ਪ੍ਰਧਾਨ ਰਾਜਿੰਦਰ ਭਦੌੜ ਨੇ ਵੀ ਮਾਨਸਿਕ ਰੋਗਾਂ ਬਾਰੇ ਬਹੁਤ ਕੀਮਤੀ ਗੱਲਾਂ ਦੱਸੀਆਂ। ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਬਰਗਾੜੀ ਕੇਂਦਰ ਵਿਚ ਆਏ ਕੇਸਾਂ ਦੀਆਂ ਉਦਾਹਰਣਾਂ ਦੇ ਕੇ ਬੜੇ ਵਧੀਆ ਢੰਗ ਨਾਲ ਮਾਨਸਿਕ ਰੋਗਾਂ ਬਾਰੇ ਚਾਨਣਾ ਪਾਇਆ। ਸੁਸਾਇਟੀ ਪਾਸ ਆਉਂਦੇ ਆਮ ਕੇਸਾਂ ਬਾਰੇ ਦੱਸਦਿਆਂ ਕਿਹਾ ਕਿ ਕਿਹੜੇ ਕੇਸ ਜਿਨ੍ਹਾਂ ਨੂੰ ਅਸੀਂ ਹੈਂਡਲ ਕਰਨਾ ਹੈ ਅਤੇ ਕਿਹੜੇ ਕੇਸ ਹਨ ਜਿਨ੍ਹਾਂ ਨੂੰ ਡਾਕਟਰਾਂ ਕੋਲ ਭੇਜਣਾ ਹੈ। ਇਸ ਲਾਈਨ ਵਿਚ ਸੁਹਿਰਦ ਡਾਕਟਰਾਂ ਦੇ ਨਾਮ ਵੀ ਸੁਝਾਏ। ਵਿਸ਼ੇਸ : ਇਕਾਈ ਵੱਲੋਂ ਮੁੱਖ ਦਫਤਰ ਬਰਨਾਲਾ ਵਿਖੇ ਹਰ ਦੂਸਰੇ ਅਤੇ ਚੌਥੇ ਸ਼ਨੀਵਾਰ ਮਾਨਸਿਕ ਰੋਗ ਸਲਾਹ ਕੇਂਦਰ ਚਲਾਇਆ ਜਾਵੇਗਾ। ਸਮਾਂ 10 ਵਜੇ ਤੋਂ ਸ਼ਾਮ 3 ਵਜੇ ਤੱਕ।

ਮਹਿੰਦਰ ਸਿੰਘ
ਸਕੱਤਰ, ਇਕਾਈ ਬਰਨਾਲਾ।

### ਸੰਗਰੂਰ ਵਿਖੇ ਭਾਸ਼ਣ ਪ੍ਰਤੀਯੋਗਤਾ

ਬੱਚਿਆਂ ਅੰਦਰ ਵਿਗਿਆਨ ਪ੍ਰਤੀ ਰੁਚੀ ਵਿਕਸਤ ਕਰਨ ਤੇ ਉਨ੍ਹਾਂ ਨੂੰ ਵਿਗਿਆਨਕ ਵਿਚਾਰਾਂ ਦੇ ਧਾਰਨੀ ਬਨਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਸੰਗਰੂਰ ਵੱਲੋਂ ਬੀਤੇ ਦਿਨੀਂ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ ਸਕੂਲੀ ਬੱਚਿਆਂ ਦੀ ਭਾਸ਼ਣ ਪ੍ਰਤੀਯੋਗਤਾ ਕਰਵਾਈ ਗਈ। ਇਸ ਭਾਸ਼ਣ ਪ੍ਰਤੀਯੋਗਤਾ ਵਿਚ 'ਕੀ ਭੂਤ ਪ੍ਰੇਤ ਹਨ ?' 'ਰੋਜਾਨਾ ਜਿੰਦਗੀ ਵਿਚ ਵਿਗਿਆਨਕ ਨਜ਼ਰੀਆ-ਸਮੇਂ ਦੀ ਮੰਗ' 'ਅਖੌਤੀ ਸਾਧਾਂ ਦੇ ਪਖੰਡਾਂ ਪਿੱਛੇ ਵਿਗਿਆਨ' ਵਿਸ਼ੇ ਸਨ। ਇਸ ਵਿਚ ਵੱਖ ਵੱਖ ਸਕੂਲਾਂ ਦੇ 31 ਵਿਦਿਆਰਥੀਆਂ ਨੇ ਭਾਗ ਲਿਆ।

ਸ੍ਰੀ ਬਲਵਿੰਦਰ ਬਰਨਾਲਾ ਸੂਬਾ ਪ੍ਰਚਾਰ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ, ਸ੍ਰੀ ਹਾਕਮ ਸਿੰਘ ਘੜਿਆਲੀ ਲੈਕਚਰਾਰ ਇਨਸਰਵਿਸ ਟਰੇਨਿੰਗ ਸੈਂਟਰ ਸੰਗਰੂਰ, ਮਾਸਟਰ ਅਮਰੀਕ ਸਿੰਘ ਗਾਗਾ ਦੀ ਜੱਜਮੈਂਟ ਦੇ ਅਧਾਰ ਤੇ ਸਪਰਿੰਗਡੇਲਜ਼ ਪਬਲਿਕ ਸਕੂਲ ਸੰਗਰੂਰ ਦੀ ਵਿਦਿਆਰਥਣ ਸੋਨਲ ਬਾਂਸਲ ਨੇ ਪਹਿਲਾ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭਲਵਾਨ ਦੀ ਵਿਦਿਆਥਣ ਸੁਰਿੰਦਰਜੀਤ ਕੌਰ ਨੇ ਦੂਜਾ, ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਦੀ ਵਿਦਿਆਰਥਣ ਮੀਨਾਕਸ਼ੀ ਮਿੱਤਲ ਨੇ ਤੀਜਾ, ਸੰਤ ਬਾਬਾ ਅਤਰ ਸਿੰਘ ਅਕੈਡਮੀ ਮਸਤੂਆਣਾ ਸਾਹਿਬ ਦੀ ਵਿਦਿਆਰਥਣ ਸਨਮ ਦੀਪ ਨੇ ਚੌਥਾ ਅਤੇ ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਦੀ ਵਿਦਿਆਰਥਣ ਜਸਪ੍ਰੀਤ ਕੌਰ ਨੇ ਪੰਜਵਾਂ ਸਥਾਨ ਪ੍ਰਾਪਤ ਕੀਤਾ। ਜੇਤੂ ਵਿਦਿਆਰਥੀ ਜਿਹੜੀਆਂ ਕਿ ਸਾਰੀਆਂ ਹੀ ਕੁੜੀਆਂ ਸਨ ਨੂੰ ਖਾਸ ਇਨਾਮਾਂ ਨਾਲ ਸਨਮਾਨਤ ਕੀਤਾ ਗਿਆ। ਭਾਗ ਲੈਣ ਵਾਲੇ ਹਰ ਵਿਦਿਆਰਥੀ ਦੀ ਸਨਮਾਨ ਚਿੰਨ੍ਹ ਦੇ ਕੇ ਹੌਂਸਲਾ ਅਫਜਾਈ ਕੀਤੀ ਗਈ।

ਇਨਾਮਾਂ/ਸਨਮਾਨਾਂ, ਚਿੰਨ੍ਹਾਂ ਦੀ ਵੰਡ ਪ੍ਰਿੰਸੀਪਲ ਸ੍ਰੀ ਗੁਰਬਖਸ਼ੀਸ ਸਿੰਘ, ਪ੍ਰਿੰਸੀਪਲ ਸ੍ਰੀਮਤੀ ਬਲਬੀਰ ਕੌਰ, ਸਮਾਜ ਸੇਵਕ ਰਘੂਵਰ ਦਿਆਲ ਗੁਪਤਾ, ਡਾ. ਏ. ਐਸ. ਮਾਨ, ਸ੍ਰੀ ਬਲਵਿੰਦਰ ਬਰਨਾਲਾ, ਸ੍ਰੀ ਹਾਕਮ ਸਿੰਘ ਘੜਿਆਲੀ, ਸ੍ਰੀ ਹਰਦੇ... ਸਿੰਘ ਰਾਠੀ, ਮਾਸਟਰ ਜਸਬੀਰ ਸਿੰਘ ਤੇ ਗੁਰਹਾਕਮ ਨੇ ਕੀਤੀ।

ਇਸ ਭਾਸ਼ਣ ਪ੍ਰਤੀਯੋਗਤਾ ਵਿਚ ਸਥਾਨਕ ਸ. ਸੀ. ਸੈ... ਸਕੂਲ ਦੇ ਪ੍ਰਿੰਸੀਪਲ ਸ੍ਰੀ ਗੁਰਬਖਸੀਸ਼ ਸਿੰਘ, ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਦੀ ਪ੍ਰਿੰਸੀਪਲ ਸ੍ਰੀਮਤੀ ਬਲਬੀਰ ਕੌਰ, ਸ੍ਰੀ ਰਘੂਵਰ ਦਿਆਲ ਗੁਪਤਾ, ਤਰਕਸ਼ੀਲ ਸੁਸਾਇਟੀ ਦੇ ਸੀਨੀਅਰ ਮੈਂਬਰ ਮਾਸਟਰ ਪਰਮ ਵੇਦ, ਸਥਾਨਕ ਇਕਾਈ ਦੇ ਪ੍ਰਧਾਨ ਡਾ. ਏ. ਐਸ ਮਾਨ ਨੇ ਆਪਣੇ ਵਿਚਾਰ ਪ੍ਰਗਟਾਉਂਦਿਆਂ ਬੱਚਿਆਂ ਨੂੰ ਸਾਇੰਸ ਵੱਲ ਰੁਚਿਤ ਹੋ ਕੇ ਵਿਗਿਅਨਕ ਨਜ਼ਰੀਆ ਵਿਕਸਤ ਕਰਨ ਦੀ ਅਪੀਲ ਕਰਦਿਆਂ ਗੈਰ ਵਿਗਿਆਨਕ ਟੀ.ਵੀ. ਸੀਰੀਅਲਾਂ ਤੋਂ ਬਚਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਨੇ ਕਿਹਾ ਕਿ ਅੱਜ ਦਾ ਸਮਾਂ ਵਿਗਿਆਨ ਦਾ ਸਮਾਂ ਹੈ। ਵਿਗਿਆਨਕ ਕਾਢਾਂ ਦਾ ਲਾਹਾ ਲੈਣਾ ਚਾਹੀਦਾ ਹੈ ਤੇ ਵਿਗਿਆਨ ਦੀ ਦੁਰਵਰਤੋਂ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ। ਡਾ ਏ. ਐਸ. ਮਾਨ ਨੇ ਸੁਸਾਇਟੀ ਦੇ ਕਾਰਜ ਖੇਤਰ ਤੇ ਚਾਨਣਾ ਪਾਉਂਦਿਆਂ ਦੱਸਿਆ ਕਿ ਸਥਾਨਕ ਇਕਾਈ ਵੱਲੋਂ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ ਇੱਕ ਤਰਕਸ਼ੀਲ ਲਾਇਬਰੇਰੀ ਖੋਲ੍ਹੀ ਜਾ ਚੁੱਕੀ ਹੈ ਜਿਹੜੀ ਸ਼ਾਮ 5.00 ਤੋਂ 7.00 ਵਜੇ ਤੱਕ ਖੁਲਦੀ ਹੈ। ਐਤਵਾਰ ਨੂੰ 11.00 ਤੋਂ 1.00 ਵਜੇ ਤੱਕ ਖੁਲਦੀ ਹੈ। ਇਸ ਦੇ ਮੈਂਬਰ ਬਣ ਕੇ ਲਾਭ ਉਠਾਉਣਾ ਚਾਹੀਦਾ ਹੈ।

ਪ੍ਰੋਗਰਾਮ ਦੀ ਸਟੇਜ ਜੋਨ ਸਕੱਤਰ ਪ੍ਰੋ: ਜਗਦੇਵ ਸਿੰਘ ਨੇ ਚਲਾਈ ਭਾਸ਼ਣ ਪ੍ਰਤੀਯੋਗਤਾ ਵਿਚ ਸ਼ਾਮਲ ਮੈਂਬਰਾਂ/ਬੱਚਿਆਂ ਦਾ ਧੰਨਵਾਦ ਪ੍ਰੋ: ਮਲਕੀਤ ਸਿੰਘ ਖਟੜਾ ਨੇ ਕੀਤਾ। ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ ਜਿਸ ਨੇ ਬੱਚਿਆਂ ਦੇ ਮਨਾਂ ਤੇ ਅਮਿੱਟ ਛਾਪ ਛੱਡੀ।

*ਰਿਪੋਰਟ : ਮਾਸਟਰ ਪਰਮ ਵੇਦ*

• • • • • • • • • • • • • • •



# ਤਰਕਸ਼ੀਲ ਮੇਲਿਆਂ ਦੀ ਰਿਪੋਰਟ

*ਇਕਾਈ ਰੋਪੜ*

### ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਮੇਲਾ

ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਮਹਿਲਪੁਰ (ਰੋਪੜ) ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਰੋਪੜ ਇਕਾਈ ਅਤੇ ਗਰਾਮ ਪੰਚਾਇਤ ਦੇ ਸਹਿਯੋਗ ਨਾਲ ਮਿਤੀ 1 ਅਕਤੂਬਰ ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ ਜੋ ਕਿ ਰਾਤ 8.00 ਵਜੇ ਤੋਂ ਰਾਤ 12.00 ਵਜੇ ਤੱਕ ਜਾਰੀ ਰਿਹਾ। ਇਸ ਪ੍ਰੋਗਰਾਮ ਵਿੱਚ ਸ: ਗੁਰਸ਼ਰਨ ਸਿੰਘ ਦੀ ਟੀਮ ਵੱਲੋਂ ਨਾਟਕ ' ਮੈਂ ਇਹ ਨਹੀਂ ਹੋਣ ਦਿਆਂਗੀ" ਪੇਸ਼ ਕੀਤਾ, ਜਿਸ ਵਿੱਚ ਇੱਕ ਮਾਂ ਵੱਲੋਂ ਆਪਣੇ ਨੌਜਵਾਨ ਪੁੱਤਰ ਨੂੰ ਨਸ਼ਿਆਂ ਵੱਲ ਜਾਣ ਤੋਂ ਰੋਕਣ ਲਈ ਪ੍ਰੇਰਨਾ ਦਿੱਤੀ ਗਈ ਸੀ। ਇਸੇ ਟੀਮ ਵੱਲੋਂ ਇੱਕ ਹੋਰ ਨਾਟਕ "ਨਵਾਂ ਜਨਮ" ਦੀ ਪੇਸ਼ਕਾਰੀ ਕੀਤੀ ਗਈ। ਅਵਾਮੀ ਕਲਾ ਕੇਂਦਰ ਚੰਡੀਗੜ੍ਹ ਦੀ ਟੀਮ ਵੱਲੋਂ ਜੋਗਾ ਸਿੰਘ ਦੀ ਅਗਵਾਈ ਵਿੱਚ ਐਕਸ਼ਨ ਸੌਂਗ "ਮਸ਼ਾਲਾਂ ਬਾਲ ਕੇ ਚੱਲਣਾ, ਜਦੋਂ ਤੱਕ ਰਾਤ ਬਾਕੀ ਹੈ" ਪੇਸ਼ ਕੀਤਾ ਗਿਆ। ਇਸ ਕਲਾ ਕੇਂਦਰ ਨੇ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਪੇਸ਼ ਕੀਤਾ ਜਿਸ ਵਿਚ ਅਖੌਤੀ ਸਾਧਾਂ ਸੰਤਾਂ ਅਤੇ ਜੋਤਸ਼ੀਆਂ ਦੀ ਲੁੱਟ ਤੋਂ ਲੋਕਾਂ ਨੂੰ ਸੁਚੇਤ ਕੀਤਾ ਗਿਆ ਸੀ। ਸ ਜੋਗਾ ਸਿੰਘ ਅਤੇ ਸਾਥੀਆਂ ਨੇ ਪਾਂਧਿਆਂ ਪਾਂਡਿਆਂ ਦੇ ਜਾਲਾਂ ਚੋਂ ਬਚਣ ਲਈ ਪ੍ਰੇਰਨਾ ਦਿੰਦੀ ਕਵਿਸ਼ਰੀ ਪੇਸ਼ ਕੀਤੀ। ਇਸ ਟੀਮ ਦੇ ਕਲਾਕਾਰ ਰਾਕੇਸ਼ ਨੇ ਇਨਕਲਾਬੀ ਗੀਤ, ਕਲਾਂਕਾਰਾ ਪਰਮਿੰਦਰ ਨੇ ਐਫੀਡੇਵਿਟ ਪੇਸ਼ ਕੀਤਾ। ਪਿੰਡ ਚੱਕ ਕਰਮਾ ਤੋਂ ਸਮਸ਼ੇਰ ਸਿੰਘ ਨੇ ਸ਼ਹੀਦ ਭਗਤ ਸਿੰਘ ਸਬੰਧੀ ਗੀਤ 'ਕਹਿੰਦੇ ਗੋਰਿਆਂ ਮੁੱਕਦਮਾ ਕਰਿਆ' ਸੁਣਾ ਕੇ ਮਾਹੌਲ ਹੋਰ ਜੋਸ਼ੀਲਾ ਬਣਾ ਦਿੱਤਾ। ਰੋਪੜ ਇਕਾਈ ਵੱਲੋਂ ਜਾਦੂ ਸ਼ੋਅ ਅਤੇ ਰੋਪੜ ਇਕਾਈ ਦੇ ਪ੍ਰਧਾਨ ਪਵਨ ਰੱਤੋਂ ਨੇ ਵਹਿਮਾਂ ਭਰਮਾਂ ਬਾਰੇ ਜਾਣਕਾਰੀ ਦਿੱਤੀ। ਰੋਪੜ ਇਕਾਈ ਦੇ ਸਕੱਤਰ ਅਮਰਨਾਥ ਨੇ ਅੱਖਾਂ ਤੇ ਪੱਟੀ ਬੰਨ ਕੇ ਸਕੂਟਰ ਚਲਾਇਆ। ਪਿੰਡ ਦੇ ਸਰਪੰਚ ਸ: ਮਹਿੰਦਰ ਸਿੰਘ ਅਤੇ ਸਾਬਕਾ ਸਰਪੰਚ ਸ: ਇੰਦਰ ਸਿੰਘ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਸੋਸਾਇਟੀ ਦਾ ਉਦੇਸ਼, ਕੰਮ ਢੰਗ ਅਤੇ ਹੋਰ ਵਿਸਥਾਰ ਨਾਲ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਅਖੀਰ ਵਿੱਚ ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੇ ਪ੍ਰਧਾਨ ਹਰਮਿੰਦਰ ਸਿੰਘ ਨੇ ਨਾਟਕ ਟੀਮਾਂ, ਤਰਕਸ਼ੀਲ ਸੁਸਾਇਟੀ ਅਤੇ ਇੱਕਤਰ ਲੋਕਾਂ ਦਾ ਧੰਨਵਾਦ ਕੀਤਾ। ਸਟੇਜ ਸੰਚਾਲਣ ਜੋਨਲ ਸੰਕੱਤਰ ਅਜੀਤ ਪ੍ਰਦੇਸੀ ਨੇ ਕੀਤਾ। ਲੋਕਾਂ ਨੇ ਇਹ ਪ੍ਰੋਗਰਾਮ ਬਹੁਤ ਹੀ ਦਿਲਚਸਪੀ ਨਾਲ ਵੇਖਿਆ ਜਿਸ ਲਈ ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਮਲਿਕਪੁਰ ਵਧਾਈ ਦੀ ਹੱਕਦਾਰ ਹੈ।

*ਅਜੀਤ ਪ੍ਰਦੇਸੀ,*
*ਇਕਾਈ ਰੋਪੜ*

*ਇਕਾਈ ਬਠਿੰਡਾ*

### ਐਨ. ਐਫ. ਐਲ. ਕਾਲੋਨੀ ਵਿੱਚ ਮੇਲਾ

ਮਿਤੀ 15.10.2000 ਨੂੰ ਤਰਕਸ਼ੀਲ ਇਕਾਈ ਬਠਿੰਡਾ ਵੱਲੋਂ ਐਨ.ਐਫ.ਐਲ ਕਲੋਨੀ ਬਠਿੰਡਾ ਵਿਚ ਜਾਦੂ ਦੇ ਸ਼ੋਅ ਕੀਤੇ ਗਏ। ਮੁੱਖ ਬੁਲਾਰੇ ਰਣਜੀਤ ਸਿੰਘ ਇਕਾਈ ਪ੍ਰਧਾਨ ਨੇ ਤਰਕਸ਼ੀਲ ਲਹਿਰ ਬਾਰੇ ਵਿਸਥਾਰ ਨਾਲ ਦੱਸਿਆ। ਗੁਰਸ਼ਰਨ ਸਿੰਘ ਦੀ ਟੀਮ ਵੱਲੋਂ ਨਾਟਕ 'ਮੈਂ ਇਹ ਸਹਿਣ ਨਹੀਂ ਕਰਾਂਗੀ ਅਤੇ 'ਰਾਜ ਮਹਾਰਾਜਾ ਰਣਜੀਤ ਸਿੰਘ ਦਾ' ਦਿਖਾਏ ਗਏ। ਆਰਟ ਸੈਂਟਰ ਸਿਵੀਆਂ ਦੀ ਟੀਮ ਵੱਲੋਂ 'ਮੈਂ ਧਰਤੀ ਪੰਜਾਬ ਦੀ' ਅਤੇ 'ਮੈਨੂੰ ਜੱਗ ਦੇਖਣ ਦਾ ਚਾਅ' ਕੋਰੀਓਗਰਾਫੀਆਂ ਪੇਸ਼ ਕੀਤੀਆਂ ਗਈਆਂ। ਜਿੰਨ੍ਹਾਂ ਨੂੰ ਦੇਖ ਕੇ ਦਰਸ਼ਕਾਂ ਦੀਆਂ ਅੱਖਾਂ ਹੰਝੂਆਂ ਨਾਲ ਨਮ ਹੋ ਗਈਆਂ।

ਪ੍ਰੋਗਰਾਮ ਦੇ ਅਖੀਰ ਵਿੱਚ ਤਰਕਸ਼ੀਲ ਕਾਰਕੁਨਾਂ ਨੇ ਆਪਣੇ ਹੱਥਾਂ ਨਾਲ ਦਗਦੇ ਸੰਗਲਾਂ ਨੂੰ ਠੰਡੇ ਕੀਤਾ ਅਤੇ ਅੱਗ ਦੇ ਅੰਗਾਰਿਆਂ ਤੇ ਚੱਲ ਕੇ ਦਿਖਾਇਆ ਗਿਆ।

ਇਸ ਪ੍ਰੋਗਰਾਮ ਵਿੱਚ ਤਰਕਸ਼ੀਲ ਪ੍ਰਦਰਸ਼ਨੀ ਦਾ ਪ੍ਰਬੰਧ ਕੇਵਲ ਜੀਦਾ ਵੱਲੋਂ ਕੀਤਾ ਗਿਆ ਅਤੇ ਤਰਕਸ਼ੀਲ ਸਹਿਤ ਦੀ ਵੀ ਵਿਕਰੀ ਕੀਤੀ ਗਈ।

*ਉੱਤਮ ਸਿੰਘ, ਸਕੱਤਰ. ਬਠਿੰਡਾ*

### ਨੂਰਪੁਰ ਦਾ ਤਰਕਸ਼ੀਲ ਮੇਲਾ

ਪਿੰਡ ਨੂਰਪੁਰ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਅੱਡਾ ਸਰਾਂ ਵੱਲੋਂ ਸ਼ਹੀਦੇ ਆਜਮ ਭਗਤ ਸਿੰਘ ਦੀ ਸੋਚ ਨੂੰ ਸਮਰਪਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿਚ ਭਾਜੀ ਗੁਰਸ਼ਰਨ ਸਿੰਘ ਦੀ ਟੀਮ ਨੇ ਆਪਣਾ ਪਹਿਲਾ ਨਾਟਕ 'ਇਹ ਮੈਂ ਨਹੀਂ ਹੋਣ ਦਿਆਂਗੀ' ਸਫਲਤਾ ਪੂਰਵਕ ਖੇਡਿਆ। ਇਸ ਤੋਂ ਬਾਅਦ ਜਗਸੀਰ ਜੀਦਾ ਦੀ ਮੰਡਲੀ ਨੇ ਆਪਣੇ ਅਗਾਂਹਵਧੂ ਗੀਤ ਨਾਲ ਲੋਕਾਂ ਦੀਆਂ ਭਾਵਨਾਵਾਂ ਨੂੰ ਟੁੰਬਿਆ ਅਤੇ ਉਹਨਾਂ ਵੱਲੋਂ ਗਾਏ ਗੀਤਾਂ ਵਿਚੋਂ ਅੱਜ ਦੀ ਸਰਕਾਰ ਹਲਾਤਾਂ ਨੂੰ ਪੇਸ਼ ਕਰਦੀ ਕਵਿਸ਼ਰੀ ਨੇ ਸਿਖਰ ਕਰ ਦਿੱਤੀ। ਇਸ ਤੋਂ ਬਾਅਦ ਸ੍ਰੀ ਰਾਮ ਲੁਭਾਇਆ ਅਤੇ ਰਮੇਸ਼ ਡਿਪਟੀ ਨੇ ਆਪਣੇ ਜਾਦੂ ਦੇ ਟ੍ਰਿੱਕ ਦਿਖਾ ਕੇ ਦਰਸ਼ਕਾਂ ਦਾ ਮਨ ਮੋਹ ਲਿਆ। ਇਸ ਮੇਲੇ ਵਿਚ ਸ੍ਰੀ ਮਹਿੰਦਰ ਸਿੰਘ ਜੋਸ਼, ਸੁਭਾਸ਼ ਸ਼ਰਮਾ, ਅਜੀਤ ਸਿੰਘ ਜੰਡੋਲੀ ਨੇ ਵਿਸ਼ੇਸ਼ ਤੌਰ ਤੇ ਸ਼ਿਰਕਤ ਕੀਤੀ। ਭਾਈ ਮੰਨਾ ਸਿੰਘ ਦੀ ਟੀਮ ਨੇ ਆਪਣਾ ਨਾਟਕ 'ਬੇਗਮੋ ਦੀ ਧੀ' ਖੇਲਿਆ ਜਿਸ ਲੋਕਾਂ ਨੇ ਬਹੁਤ ਗਹੁ ਨਾਲ ਦੇਖਿਆ। ਸੁਸਾਇਟੀ ਦੇ ਬੁਲਾਰੇ ਨਗਿੰਦਰ ਸਿੰਘ ਸਰਪੰਚ, ਪ੍ਰਧਾਨ ਇਕਾਈ ਅੱਡਾ ਸਰਾਂ . ਆਪਣੀ ਤਕਰੀਰ ਰਾਹੀਂ ਲੋਕਾਂ ਨੂੰ ਆਪਣੀ ਹੋਣੀ ਦੇ ਆਪ ਵਾਰਿਸ ਬਣਨ ਲਈ ਪ੍ਰੇਰਿਆ ਅਤੇ ਦੱਸਿਆ ਕਿ ਮੌਕੇ ਦੀਆਂ ਸਰਕਾਰਾਂ ਤੇ ਬਾਬੇ ਆਪਸ ਵਿਚ ਘਿਉ ਖਿਚੜੀ ਹੋ ਕੇ ਭੋਲੀ ਭਾਲੀ ਗ...

ਜਨਤਾ ਦੀ ਦੀ ਤਨ ਮਨ ਧਨ ਹਰ ਤਰ੍ਹਾਂ ਦੀ ਲੁੱਟ ਕਰ ਰਹੇ ਹਨ ਅਤੇ ਸਾਰੀ ਗਰੀਬੀ ਦਾ ਕਾਰਨ ਕਿਸੇ ਵਿਉਂਤ ਮਾਤਾ ਦੀਆਂ ਲਿਖੀਆਂ ਤਕਦੀਰਾਂ ਦਾ ਸਿੱਟਾ ਨਹੀਂ ਹੈ ਸਗੋਂ ਗਰੀਬੀ ਦਾ ਕਾਰਨ ਇਥੋਂ ਦਾ ਰਾਜਨੀਤਿਕ, ਸਮਾਜਿਕ, ਆਰਥਿਕ ਪਬੰਧ ਅਤੇ ਮੌਕੇ ਦੀਆਂ ਸਰਕਾਰਾਂ ਹਨ। ਆਖਰ ਵਿਚ ਤਰਕਸ਼ੀਲ ਕਾਰਕੁੰਨ ਵੱਲੋਂ ਸ੍ਰੀ ਸਵਰਨਜੀਤ, ਮਾਸਟਰ ਸੁਖਜੀਤ, ਸਰਵਨ ਸਿੰਘ ਅਤੇ ਹਰਿੰਦਰ ਕੂੰਟ ਦੀ ਅਗਵਾਈ ਹੇਠ ਦਗਦੇ ਸੰਗਲਾਂ ਨੂੰ ਹੱਥਾਂ ਨਾਲ ਠੰਡਾ ਕਰਕੇ ਦੇਖਿਆ ਗਿਆ। ਸਟੇਜ ਦੀ ਕਾਰਵਾਈ ਹਰਦੀਪ ਖੁੱਡਾ ਨੇ ਬਾਖੂਬੀ ਨਿਭਾਈ ਅਤੇ ਅੰਖੀਰ ਵਿਚ ਪਿੰਡ ਨੂਰਪੁਰ ਦੇ ਸਰਪੰਚ ਸ੍ਰ ਕਿਰਪਾਲ ਸਿੰਘ ਨੇ ਬਾਹਰੋਂ ਆਏ ਸਾਰੇ ਲੋਕਾਂ ਦਾ ਧੰਨਵਾਦ ਕੀਤਾ।

*ਰਾਮ ਲੁਭਾਇਆ*

*ਸਕੱਤਰ, ਇਕਾਈ ਅੱਡਾ ਸਰਾਂ।*

### ਤਰਕਸ਼ੀਲ ਮੇਲਾ ਸਰਦੂਲਗੜ੍ਹ

ਪਿਛਲੇ ਦਿਨੀ ਸਥਾਨਕ ਪੁਰਾਣੇ ਬਜ਼ਾਰ ਵਿਚ ਪੰਜਾਬ ਤਰਕਸ਼ੀਲ ਸੁਸਾਇਟੀ ਵੱਲੋਂ ਇੱਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਇਹ ਮੇਲਾ ਜ਼ਿਲਾ ਵਿਗਿਆਨ ਪ੍ਰਦਰਸ਼ਨੀ ਅਤੇ ਪੀ.ਟੀ.ਏ. ਸਰਦੂਲਗੜ੍ਹ ਦੇ ਸਹਿਯੋਗ ਨਾਲ ਕਰਵਾਇਆ ਗਿਆ ਇਸ ਵਿਚ ਬੋਹਾ ਦੀ ਸ਼ਹੀਦ ਭਗਤ ਸਿੰਘ ਕਲਾ ਮੰਡਲੀ ਨੇ ਕੁਲਦੀਪ ਰੋਜਾਂਵਾਲੀ ਦੀ ਨਿਰਦੇਸ਼ਨਾ ਹੇਠ ਨਸ਼ਿਆਂ ਵਿਰੋਧੀ ਨਾਟਕ ਦਿਖਾਇਆ। ਜਿਸਦੀ ਸਰੋਤਿਆਂ ਨੇ ਕਾਫੀ ਪ੍ਰਸੰਸਾ ਕੀਤੀ। 'ਇਹ ਜੰਗ ਕੌਣ ਲੜੇਗਾ' ਨਾਟਕ ਦਿਖਾਇਆ ਗਿਆ। ਕੋਰੀਉਗਰਾਫੀ 'ਕੁਰਸੀ ਨਾਚ ਨਚਾਏ' ਅਤੇ 'ਜਨਤਾ ਵਿਚਾਰੀ' ਵੀ ਸੁੱਚਜੇ ਢੰਗ ਨਾਲ ਪੇਸ਼ ਕੀਤੇ ਗਏ। ਮੋਨੋ ਐਕਟਿੰਗ ਦੇ ਰਾਹੀਂ ਧਰਮਰਾਜ ਬਾਰੇ ਦੱਸਿਆ ਗਿਆ।.ਸਟੇਜ ਸਕੱਤਰ ਦੀ ਭੂਮਿਕਾ ਮਾਸਟਰ ਬਲਵੰਤ ਸਿੰਘ ਸਾਇੰਸ ਮਾਸਟਰ ਨੇ ਬਾਖੂਬੀ ਨਿਭਾਈ। ਪ੍ਰਧਾਨ ਮਾਸਟਰ ਬੱਲਕਾਰ ਸਿੰਘ ਇਕਾਈ ਸਰਦੂਲਗੜ੍ਹ ਨੇ ਸਰੋਤਿਆਂ ਪਾਸੋਂ ਵਿਗਿਆਨ ਸਬੰਧੀ ਕਈ ਪ੍ਰਸ਼ਨ ਪੁੱਛੇ। ਸ੍ਰੀ ਬਲਵਿੰਦਰ ਬਰਨਾਲਾ ਜੋ ਕਿ ਪੰਜਾਬ ਤਰਕਸ਼ੀਲ ਸੁਸਾਇਟੀ ਦੇ ਪ੍ਰਚਾਰ ਸਕੱਤਰ ਹਨ ਨੇ ਵਹਿਮਾਂ ਭਰਮਾਂ ਸਬੰਧੀ ਆਪਣੇ ਵਿਚਾਰ ਦਲੀਲਾਂ ਸਹਿਤ ਲੋਕਾਂ ਅੱਗੇ ਪੇਸ਼ ਕੀਤੇ। ਹਰਦੇਵ ਸਿੰਘ ਕਾਲਿਆਂਵਾਲੀ ਅਤੇ ਉਹਨਾਂ ਦੇ ਸਾਥੀਆਂ ਵੱਲੋਂ ਮੈਜਿਕ ਸ਼ੋਅ ਦਿਖਾਏ ਗਏ। ਇਸ ਮੇਲੇ ਦੇ ਮੁੱਖ ਮਹਿਮਾਨ ਥਾਣਾ ਸਰਦੂਲਗੜ੍ਹ ਦੇ ਐਸ. ਐਚ. ਓ. ਬਲਜੀਤ ਸਿੰਘ ਨੇ ਆਪਣੇ ਹੱਥੀ ਇਨਾਮਾਂ ਦੀ ਵੰਡ ਕੀਤੀ। ਮੁੱਖ ਮਹਿਮਾਨ ਇੰਸਪੈਕਟਰ ਬਲਜੀਤ ਸਿੰਘ ਨੇ ਅੱਗੋਂ ਲਈ ਸਥਾਨਕ ਤਰਕਸ਼ੀਲ ਇਕਾਈ ਨੂੰ ਪੂਰਨ ਸਹਿਯੋਗ ਦੇਣ ਦਾ ਭਰੋਸਾ ਦਿਵਾਇਆ। ਅੰਤ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਆਏ ਸਰੋਤਿਆਂ ਦਾ ਮਾਸਟਰ ਓਮ ਪ੍ਰਕਾਸ਼ ਨੇ ਤਹਿਦਿਲੋਂ ਸ਼ੁਕਰੀਆ ਅਦਾ ਕੀਤਾ। ਮੇਲੇ ਦੇ ਸ਼ੁਰੂ ਵਿਚ ਮਾਮੂਲੀ ਜਿਹੀ ਬੂੰਦਾਬਾਦੀ ਹੁੰਦੀ ਰਹੀ। ਪ੍ਰੰਤੂ ਲੋਕਾਂ ਨੇ ਕੋਈ ਪ੍ਰਵਾਹ ਨਾ ਕਰਦੇ ਹੋਏ ਬਾਖੂਬੀ ਮੇਲਾ ਦੇਖਿਆ। ਇਸ ਮੇਲੇ ਵਿਚ ਰਮੇਸ਼ ਕੁਮਾਰ ਜ਼ਿਲਾ ਸਾਇੰਸ ਸੁਪਰਵਾਈਜ਼ਰ ਨੇ ਲੋਕਾਂ ਨੂੰ ਵਿਗਿਆਨਕ ਵਿਚਾਰਾਂ ਦੇ ਧਾਰਨੀ ਬਨਣ ਉਤੇ ਜੋਰ ਦਿੱਤਾ। ਕੁੱਲ ਮਿਲਾਕੇ ਇਹ ਮੇਲਾ ਆਪਣੀਆਂ ਅਮਿੱਟ ਯਾਦਾਂ ਛੱਡ ਗਿਆ। ਇਸ ਮੇਲੇ ਵਿਚ ਇਤਿਹਾਸਕ ਪਿੰਡ ਝੰਡਾ ਕਲਾਂ ਦੇ ਤਾਰ ਸਿੰਘ (ਤਰਕਸ਼ੀਲ ਮੈਂਬਰ) ਵੱਲੋਂ ਅੰਤਰਜਾਤੀ ਵਿਆਹ ਕਰਨ ਤੇ ਸੁਸਾਇਟੀ ਵੱਲੋਂ ਉਸਨੂੰ ਸਨਮਾਨਿਤ ਕੀਤਾ ਗਿਆ।

*ਰਿਪੋਰਟ : ਮਦਨ ਲਾਲ*

### ਪਿੰਡ ਮਾਂਡਵੀ ਵਿਖੇ ਤਰਕਸ਼ੀਲ ਮੇਲਾ

ਵੱਲੋਂ : ਮਾਤਾ ਗੁਜਰੀ ਯੂਥ ਸਪੋਰਟਸ ਕਲੱਬ ਮਾਂਡਵੀ
ਸਹਿਯੋਗ : 1 ਸਮਾਜ ਭਲਾਈ ਸ਼ੇਰੇ ਪੰਜਾਬ ਕਲੱਬ, ਮਾਂਡਵੀ
2 ਗਰਾਮ ਪੰਚਾਇਤ ਮਾਂਡਵੀ
ਸਥਾਨ : ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਮਾਂਡਵੀ
ਮੁੱਖ ਮਹਿਮਾਨ : ਸ੍ਰੀ ਨਵਤੇਜ ਸਿੰਘ ਐਸ. ਡੀ. ਐਮ. ਮੂਨਕ
ਮੁੱਖ ਬੁਲਾਰੇ : ਮਾਸਟਰ ਪਰਮਵੇਦ ਪ੍ਰਧਾਨ ਇਕਾਈ ਲਹਿਰਾਗਾਗਾ.
ਸ੍ਰੀ ਰਾਜਿੰਦਰ ਭਦੌੜ ਸੂਬਾ ਪ੍ਰਧਾਨ
ਉਦਘਾਟਨ : ਸ੍ਰੀ ਬਚਿੱਤਰ ਸਿੰਘ ਸਰਪੰਚ ਮਾਂਡਵੀ
ਟੀਮ : ਆਰਟ ਸੈਂਟਰ ਸਮਰਾਲਾ
ਆਇਟਮਾਂ : ਨਾਟਕ 'ਤੇ ਦੇਵ ਪੁਰਸ਼ ਹਾਰ ਗਏ,' 'ਸਾੜ੍ਹਸਤੀ' ਕੋਰੀਓਗ੍ਰਾਫੀਆਂ.
ਸੰਗੀਤ : ਜਗਸੀਰ ਜੀਦਾ (ਸੰਗੀਤ ਮੰਡਲੀ)

*ਰਿਪੋਰਟ ਮਾਸਟਰ ਪਰਮਵੇਦ*

### ਇਕਾਈ ਗੋਇੰਦਵਾਲ ਸਾਹਿਬ ਵੱਲੋਂ ਤਰਕਸ਼ੀਲ ਮੇਲਾ

ਪ੍ਰੋਗਰਾਮ : ਤਰਕਵਾਦੀ ਮੰਚ ਗੋਇੰਦਵਾਲ ਵੱਲੋਂ ਸਕਿੱਟ (ਮੁੰਡੇ ਦਾ ਮੁੰਨਣ ਅਤੇ ਫੇਰੀਵਾਲਾ ਬਾਬਾ) ਲੋਕ ਕਲਾ ਮੰਚ ਕਪੂਰਥਲਾ ਵੱਲੋਂ ਨਾਟਕ 'ਪੰਡਤ ਬਲਾਕੀ ਰਾਮ'
ਜਾਦੂ ਦੇ ਟ੍ਰਿਕ : ਸਾਥੀ ਤੇਜਪਾਲ ਸਿੰਘ, (ਗਰਮ ਸੰਗਲ ਠੰਡਾ ਕਰਨਾ ਮਘਦੇ ਕੋਲਿਆਂ ਤੇ ਤੁਰਨਾ ਅਤੇ ਅੱਖਾਂ ਤੇ ਪੱਟੀ ਬੰਨਕੇ ਬਜਾਰ ਵਿਚੋਂ ਲੰਘਣਾ ਆਦਿ)
ਪ੍ਰਦਰਸ਼ਨੀ : ਤਰਕਸ਼ੀਲ ਸੁਸਾਇਟੀ ਦੀ ਇਕਾਈ ਬਰਗਾੜੀ।
ਮੰਚ ਸੰਚਾਲਨ : ਡਾ. ਬਲਦੇਵ ਸਿੰਘ ਦੇਉ ਸਕੱਤਰ ਇਕਾਈ ਗੋਇਦਵਾਲ
ਬੁਲਾਰੇ : ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਅਤੇ ਮਾਝਾ ਜੋਨ ਦੇ ਪ੍ਰਧਾਨ ਹਰਜੀਤ ਸਿੰਘ ਰਵੀ।
ਪ੍ਰਬੰਧਕ : ਡਾ. ਸਰਬਜੀਤ ਸਿੰਘ ਪ੍ਰਧਾਨ ਇਕਾਈ ਗੋਇੰਦਵਾਲ ਅਤੇ ਇਕਾਈ ਮੈਂਬਰ ਹਰਜਿੰਦਰ ਸਿੰਘ ਆਰਟਿਸਟ, ਅਮਰਜੀਤ ਸਿੰਘ ਕਰਾਟਾ, ਲਖਵਿੰਦਰ ਸਿੰਘ, ਅਮਰਜੀਤ ਕੌਰ, ਡਾ. ਇੰਦਰਜੀਤ ਧੀਰ, ਸਰਬਜੀਤ ਸਿੰਘ ਨਾਗੋਕੇ, ਡਾ. ਸਤਨਾਮ ਸਿੰਘ ਗਿੱਲ, ਹੰਸਪਾਲ ਆਦਿ।

*ਮੁਖਇੰਦਰ ਸਿੰਘ ਚੋਹਲਾ ਸਾਹਿਬ*

• • • • • • • • • • • •

## ਫੁਟਕਲ ਸਰਗਰਮੀਆਂ

**ਮਾਹਿਲਪੁਰ ਇਕਾਈ**

ਅਕਤੂਬਰ 2000 / ਪਿੰਡ ਚੱਕਮੱਲਾ (ਬਲਾਕ ਮਾਹਿਲਪੁਰ)
ਟੀਮ : ਬਾਲ ਕਲਾਮੰਚ ਲੰਗੇਰੀ, ਮਹਿਕਦਾ ਪੰਜਾਬ ਕਲਾਮੰਚ-ਮਾਹਿਲਪੁਰ, ਤਰਕਸ਼ੀਲ ਇਕਾਈ ਮਾਹਿਲਪੁਰ।
ਪੇਸ਼ਕਸ਼ : ਨਾਟਕ/ਕੋਰਿਉਗ੍ਰਾਫੀਆਂ/ਜਾਦੂ ਦੇ ਸ਼ੋਅ/ਭਾਸ਼ਣ
ਬੁਲਾਰੇ : ਜਗਤਾਰ ਪਾਗਲ, ਮਾਸਟਰ ਅਵਤਾਰ, ਹਰਬਿੰਦਰ, ਸਰਪੰਚ, ਕਲੱਬ ਆਗੂ ਅਤੇ ਬਲਾਕ ਕਾਂਗਰਸ (ਆਈ) ਪ੍ਰਧਾਨ ਸ੍ਰੀ ਜੱਸੀ।
ਨਵੰਬਰ 2000
ਸਟੇਜ : ਨੈਸ਼ਨਲ ਪਬਲਿਕ ਸਕੂਲ ਟੂਟੋਮਜਾਰਾ (ਮਹਿਲਪੁਰ) ਵਿਖੇ ਬਾਲ ਦਿਵਸ ਸਮਾਰੋਹ
ਟੀਮ : ਤਰਕਸ਼ੀਲ ਇਕਾਈ ਮਾਹਿਲਪੁਰ, ਬਾਲ ਕਲਾਮੰਚ-ਲੰਗੇਰੀ, ਜਗਤਾਰ ਪਾਗਲ ਦੀ ਜਾਦੂ ਦੀ ਪੇਸ਼ਕਸ
ਪੇਸ਼ਕਸ : ਜਾਦੂ ਦੇ ਸ਼ੋਅ/ਕੋਰਿਓਗ੍ਰਾਫੀਆਂ/ਨਾਟਕ
ਵਿਸ਼ੇਸ਼ ਖਿੱਚ : ਕਿਤਾਬਾਂ ਦਾ ਸਟਾਲ/ਪੁਰਸਕਾਰ ਵੰਡ ਸਮਾਰੋਹ/ ਤਰਕਸ਼ੀਲ ਸੁਸਾਇਟੀ ਦਾ ਸਨਮਾਨ।
ਬੁਲਾਰੇ : ਪ੍ਰਿੰਸੀਪਲ ਐਸ. ਡੀ. ਕ੍ਰਿਸ਼ਨਾ ਰਾਉ, ਜਗਤਾਰ ਪਾਗਲ, ਅਵਤਾਰ ਲੰਗੇਰੀ।
3) ਸਟੇਜ : ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ 31 ਨਵੰਬਰ ਦੀ ਰਾਤ (ਮੇਲਾ ਗਦਰੀ ਬਾਬਿਆਂ ਦਾ)
ਟੀਮ : ਮਾਹਿਲਪੁਰ ਇਕਾਈ ਦੀ ਸਹਿਯੋਗੀ ਬਾਲ ਕਲਾਮੰਚ।
ਪੇਸ਼ਕਸ਼ : ਕੋਰਿਉਗ੍ਰਾਫੀ ਗੀਤ ਨਾਟ : ਗਦਰ ਪ੍ਰੇਮੀਓ ਖੁਸ਼ੀ ਮਨਾਓ ਦਿਨ ਖੁਸ਼ੀਆਂ ਦਾ ਆਇਆ ਹੈ।
ਝੰਡੇ ਦਾ ਗੀਤ ਓਪੇਰਾ ਵਿਚ ਇੱਕ ਸ਼ਮੂਲੀਅਤ
4) 12/2000 ਸਟੇਜ : ਪੁਲਿਸ ਦੀ ਜਨਸਪੰਰਕ ਮੁਹਿੰਮ-ਜੈਜੋਂ ਦੁਆਬਾ (ਮਾਹਿਲਪੁਰ)
ਟੀਮ : ਮਾਹਿਲਪੁਰ ਇਕਾਈ ਦੀ ਸਹਿਯੋਗੀ ਟੀਮ-ਬਾਲ ਕਲਾਮੰਚ/ ਜਾਦੂ ਟੀਮ
ਪੇਸ਼ਕਸ਼ : ਕੋਰਿਉਗ੍ਰਾਫੀ/ਜਾਦੂ ਦੇ ਸ਼ੋਅ
ਬੁਲਾਰੇ : ਐਸ ਐਸ ਪੀ ਹੁਸ਼ਿਆਰਪੁਰ, ਐਸ. ਐਚ. ਓ. ਮਾਹਿਲਪੁਰ, ਸਰਪੰਚ ਜੈਜੋਂ, ਜਗਤਾਰ ਪਾਗਲ, ਮਾਸਟਰ ਅਵਤਾਰ

**ਇਕਾਈ ਅਬੋਹਰ**

1. ਮਿਤੀ 10 ਸਤੰਬਰ 2000 ਸਥਾਨ : ਪਿੰਡ ਸ਼ੇਰੇਵਾਲਾ
ਮੈਜਿਕ : ਡਾ. ਸ਼ੰਕਰ ਤੇ ਮੋਤੀ ਰਾਮ ਅਮਰਪੁਰ ਵਾਲੇ।
ਬੁਲਾਰੇ : ਸੀਤਾ ਰਾਮ ਚੂਹੜੀਵਾਲਾ ਧੰਨਾ।
ਕੋਰੀਉਗ੍ਰਾਫੀ : 'ਮੈਂ ਧਰਤੀ ਪੰਜਾਬ ਦੀ' ਤੇ 'ਮੈਂ ਨੀ ਜਾਣਾ ਸਹੁਰੇ ਬਾਪੂ'।
ਸਟਾਲ : ਜੱਗੂ ਰਾਮ ਚੂਹੜੀਵਾਲਾ ਧੰਨਾ
ਵਿਸ਼ੇਸ਼ ਆਕਰਸ਼ਣ : ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਉਣਾ ਤੇ ਅੱਗ ਦੇ ਕੋਲਿਆਂ ਤੇ ਨੰਗੇ ਪੈਰੀਂ ਚੱਲਣਾ।
ਸਹਿਯੋਗ : ਸੁਭਾਸ਼, ਗੋਪੀ ਰਾਮ, ਮਨੋਹਰ ਲਾਲ, ਪ੍ਰਕਾਸ਼ ਤੇ ਮਨੀਸ਼ ।
2) ਮਿਤੀ 12 ਅਕਤੂਬੂਰ 2000.
ਸਥਾਨ : ਸਰਕਾਰੀ ਹਾਈ ਸਕੂਲ, ਪਿੰਡ ਰਾਮੂਵਾਲਾ (ਰਾਜ.)
ਜਾਦੂ ਦੇ ਸ਼ੋਅ : ਮੋਤੀ ਰਾਮ ਤੇ ਡਾ. ਸੰਕਰ ਅਮਰਪੁਰਾ ਵਾਲੇ।
ਬੁਲਾਰੇ : ਗਣਪਤ ਰਾਮ (ਪ੍ਰਧਾਨ), ਸੀਤਾ ਰਾਮ ਚੂਹੜੀਵਾਲਾ ਧੰਨਾ ਤੇ ਗੋਪਾਲ ਸਿੰਘ (ਹੈਡਮਾਸਟਰ)
ਗੀਤ ਸੰਗੀਤ : ਮੋਤੀ ਰਾਮ
ਸਵਾਲ ਜਵਾਬ : ਵਿਗਿਆਨਕ ਸੋਚ ਸਬੰਧੀ ਸਕੂਲ ਦੇ ਬੱਚਿਆਂ ਨੂੰ ਸਵਾਲ ਪੁੱਛੇ ਗਏ। ਸਹੀ ਜਵਾਬ ਦੇਣ ਵਾਲਿਆਂ ਨੂੰ ਬਲਦੇਵ ਸਿੰਘ ਕਿਲਿਆਂ ਵਾਲੀ ਨੇ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ।
ਸਟੇਜ : ਸੀਤਾ ਰਾਮ ਸਵਾਲ : ਜਗਦੀਸ਼ ਤੇ ਜੱਗੂ ਰਾਮ
ਵਿਸ਼ੇਸ਼ ਸਹਿਯੋਗ : ਮਾਸਟਰ ਆਤਮਾ ਸਿੰਘ ਧਾਲੀਵਾਲ ਤੇ ਸਮੂਹ ਸਟਾਫ ਸਰਕਾਰੀ ਸਕੂਲ ਰਾਮੂਵਾਲਾ

ਰਿਪੋਰਟ ਜਗਦੀਸ਼ ਕੁਮਾਰ

**ਬਠਿੰਡਾ ਇਕਾਈ**

ਸੇਵਾ ਮੁਕਤੀ 'ਤੇ ਵਿਸ਼ੇਸ਼ : ਮਿਤੀ 29.10. 2000 ਨੂੰ ਪਿੰਡ ਮਹਿਮਾ ਸਰਜਾ ਦੇ ਪ੍ਰਾਇਮਰੀ ਸਕੂਲ ਅਧਿਆਪਕ ਬਿੱਕਰ ਸਿੰਘ ਦੀ ਸੇਵਾ ਮੁਕਤੀ ਦੇ ਪ੍ਰੋਗਰਾਮ ਵਿੱਚ ਇਕਾਈ ਗੋਨੇਆਣਾ ਦੇ ਸਹਿਯੋਗ ਨਾਲ ਪ੍ਰੋਗਰਾਮ ਕੀਤਾ ਗਿਆ। ਇਸ ਮੌਕੇ ਤੇ ਹੋਰਨਾਂ ਤੋਂ ਇਲਾਵਾ ਗੋਨੇਆਣਾ ਇਕਾਈ ਦੇ ਸਕੱਤਰ ਗੁਰਦੀਪ ਸਿੰਘ ਅਤੇ ਬਠਿੰਡਾ ਇਕਾਈ ਦੇ ਸਕੱਤਰ ਉੱਤਮ ਸਿੰਘ ਵੱਲੋਂ ਤਰਕਸ਼ੀਲ ਲਹਿਰ ਦੀ ਸ਼ੁਰੂਆਤ ਅਤੇ ਅੱਜ ਦੀਆਂ ਪ੍ਰਾਪਤੀਆਂ ਤੋਂ ਹਾਜ਼ਰ ਸਰੋਤਿਆਂ ਨੂੰ ਜਾਣੂ ਕਰਵਾਇਆ ਗਿਆ।

2) ਮਿਤੀ 24.11.2000 ਨੂੰ ਪਿੰਡ ਬਹਿਮਣ ਦੀਵਾਨਾ ਦੇ ਸਕੂਲ ਵਿਚ ਤਰਕਸ਼ੀਲ ਆਗੂ ਰਾਮ ਸਿੰਘ ਨਿਰਮਾਣ ਅਤੇ ਕੁਲਵੰਤ ਸਿੰਘ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਜਗਸੀਰ ਜੀਦਾ ਅਤੇ ਉਸਦੀ ਸੰਗੀਤ ਮੰਡਲੀ ਵੱਲੋਂ ਤਰਕਸ਼ੀਲ ਬੋਲੀਆਂ ਅਤੇ ਤਰਕਸ਼ੀਲ ਦੋਹੇ ਪੇਸ਼ ਕਰਕੇ ਰੰਗ ਬੰਨਿਆ ਗਿਆ। ਕੇਵਲ ਜੀਦਾ ਨੇ ਤਰਕਸ਼ੀਲਤਾ ਕੀ? ਕਿਵੇਂ? ਅਤੇ ਕਿਉਂ ? ਜ਼ਰੂਰੀ ਹੈ ਬਾਰੇ ਵਿਸਥਾਰ ਨਾਲ ਦੱਸਿਆ ਅਤੇ ਹਾਜ਼ਰ ਸਰੋਤਿਆਂ ਨੇ ਦਿਲਚਸਪੀ ਨਾਲ ਪ੍ਰੋਗਰਾਮ ਦਾ ਆਨੰਦ ਮਾਣਿਆ

*ਉਤਮ ਸਿੰਘ, ਸਕੱਤਰ ਬਠਿੰਡਾ ਇਕਾਈ*

### ਤਰਕਸ਼ੀਲ ਪ੍ਰੋਗਰਾਮ

ਇਕਾਈ ਪਾਤੜਾਂ ਦੇ ਕਲਾਕਾਰਾਂ ਸ੍ਰੀ ਬਲਦੇਵ ਸਿੰਘ, ਸ੍ਰੀ ਸੁਰਿੰਦਰ ਸਿੰਘ, ਸ੍ਰੀ ਬਿੱਕਰ ਸਿੰਘ, ਸ੍ਰੀ ਮਹਿੰਦਰ ਸਿੰਘ ਵੱਲੋਂ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਏ ਗਏ ਅਤੇ ਅੱਖਾਂ ਤੇ ਪੱਟੀ ਬੰਨ੍ਹ

ਕੇ ਮੋਟਰ ਸਾਇਕਲ ਸ੍ਰੀ ਬਲਦੇਵ ਸਿੰਘ ਵਲੋਂ ਚਲਾਇਆ ਗਿਆ
ਯਾਦ ਚਿੰਨ੍ਹਾਂ/ਸਨਮਾਨ ਚਿੰਨ੍ਹਾਂ ਵੀ ਵੰਡ : ਸ੍ਰੀ ਨਵਤੇਜ ਸਿੰਘ ਐਸ. ਡੀ. ਐਮ. ਮੂਨਕ
ਸਟੇਜ ਸਕੱਤਰ : ਸ੍ਰੀ ਨਰੰਜਣ ਨੰਜਾ
ਮੁੱਖ ਪ੍ਰਬੰਧਕ : ਸ੍ਰੀ ਰਾਜਵਿੰਦਰ ਸਿੰਘ ਪ੍ਰਧਾਨ ਮਾਤਾ ਗੁਜਰੀ ਯੂਥ ਸ਼ਪੋਰਟਸ ਕਲੱਬ

*ਬਰਨਾਲਾ ਇਕਾਈ*

### ਦੁਸਹਿਰੇ ਮੇਲੇ ਵਿੱਚ ਸਟਾਲ

ਇਕਾਈ ਬਰਨਾਲਾ ਵੱਲੋਂ ਪਹਿਲੀ ਵਾਰ ਦੁਸਹਿਰੇ ਮੇਲੇ ਵਿੱਚ ਸਟਾਲ ਲਾਉਣ ਦਾ ਉਪਰਾਲਾ ਕੀਤਾ ਗਿਆ। ਨਰਿੰਦਰ ਛੀਨੀਵਾਲੀਆ, ਸਕੱਤਰ ਮਹਿੰਦਰ ਬਰਨਾਲਾ, ਬਿੰਦਰ ਧਨੌਲਾ, ਕੁਲਵੰਤ ਠੀਕਰੀਵਾਲਾ, ਸੁਖਦੇਵ ਬਰਨਾਲਾ ਅਤੇ ਜੋਨ ਪ੍ਰਧਾਨ ਸੁਖਵੰਤ ਸਿੰਘ ਸਾਰੇ ਮੇਲੇ ਵਿਚ ਸਟਾਲ ਤੇ ਹਾਜ਼ਰ ਰਹੇ। ਲੋਕਾਂ ਨੂੰ ਸਟੇਜ ਤੋਂ ਦਿਖਾਏ ਜਾਂਦੇ ਮੈਜਿਕ ਟ੍ਰਿੱਕਸ ਨੇ ਬੜਾ ਰਸ਼ ਖਿਚਿਆ ਸਾਰੇ ਮੇਲੇ ਵਿਚ ਤਰਕਸ਼ੀਲ ਸਟਾਲ ਦੀ ਚਰਚਾ ਸੀ। ਰਾਜਿੰਦਰ ਭਦੌੜ ਦੀ ਕੈਸਟ ਤਰਕਸ਼ੀਲ ਵਿਚਾਰ ਜਦੋਂ ਚਲਦੀ ਸੀ ਤਾਂ ਮੇਲੀ ਮੱਲੋ ਮੱਲੀ ਰੁਕ ਜਾਂਦੇ ਤੇ ਸੁਣ ਕੇ ਅੰਗਾਂਹ ਜਾਂਦੇ।

ਇਸ ਸਟਾਲ ਵਿਚ ਲਗਭੱਗ 1300 ਰੁਪਏ ਦੀਆਂ ਕੈਸੇਟਾਂ, ਮੈਗਜ਼ੀਨ ਅਤੇ ਕਿਤਾਬਾਂ ਵਿਕੀਆ।

**ਹੋਰ ਸਰਗਰਮੀਆਂ**

1 ਪੁੱਛਾਂ ਦੇਣ ਵਾਲੀ ਔਰਤ ਨੂੰ ਚੈਲਿੰਜ : ਬਰਨਾਲਾ ਨੇੜੇ ਖੇੜੀ ਖੁਰਦ ਪਿੰਡ ਦੇ ਕੁਝ ਪਤਵੰਤੇ ਸੱਜਣਾਂ ਨੇ ਸੁਸਾਇਟੀ ਦੇ ਮੁੱਖ ਦਫਤਰ ਆਕੇ ਬੇਨਤੀ ਕੀਤੀ ਕਿ ਪਿੰਡ ਵਿਚ ਗੁਰਜੀਤ ਕੌਰ ਨਾਉਂ ਦੀ ਔਰਤ ਹੈ ਜੋ ਖੁਦ ਨੂੰ ਵਡਭਾਗ ਸਿੰਘ ਚੇਲੀ ਕਹਾਉਂਦੀ ਹੈ, ਚੌਂਕੀ ਲਾਕੇ ਪੁੱਛਾਂ ਦਿੰਦੀ ਹੈ। ਇਸ ਕਾਰਨ ਲੋਕਾਂ ਦੀ ਆਰਥਿਕ ਲੁੱਟ ਤਾਂ ਹੁੰਦੀ ਹੀ ਹੈ, ਘਰ ਘਰ ਕਲੇਸ਼ ਵੀ ਪੈ ਰਹੇ ਹਨ।

ਇਸ ਔਰਤ ਨੂੰ ਚੈਲਿੰਜ ਦੇਣ ਲਈ ਸੂਬਾ ਪ੍ਰਧਾਨ ਰਜਿੰਦਰ ਭਦੌੜ ਦੀ ਅਗਵਾਈ ਵਿਚ 7 ਅਕਤੂਬਰ ਨੂੰ ਸ਼ਾਮ 7 ਵਜੇ ਇਕਾਈ ਬਰਨਾਲਾ ਦੇ ਸਰਗਰਮ ਮੈਂਬਰ ਖੇੜੀ ਖੁਰਦ ਪਹੁੰਚੇ। ਪਿੰਡ ਦੀ ਸੱਥ ਵਿਚ ਸਾਰਾ ਪਿੰਡ ਇੱਕਠਾ ਹੋ ਗਿਆ। ਔਰਤਾਂ ਦੀ ਗਿਣਤੀ ਮੁਕਾਬਲਤਨ ਵੱਧ ਸੀ। ਸਟੇਜ ਲੱਗੀ ਹੋਈ ਸੀ। ਇਕਾਈ ਵੱਲੋਂ ਉਕਤ ਔਰਤ ਨੂੰ ਚੈਲਿੰਜ ਕੀਤਾ ਗਿਆ ਕਿ ਉਸ ਵਿਚ ਜੇ ਕੋਈ ਗੈਬੀ ਸ਼ਕਤੀ ਹੈ ਤਾਂ ਲੋਕਾਂ ਦੇ ਇੱਕਠ ਵਿਚ ਸਾਬਤ ਕਰੇ ਨਹੀਂ ਤਾਂ ਆਪਣਾ ਪਾਖੰਡ ਬੰਦ ਕਰੇ। ਸਟੇਜ ਸਕੱਤਰ ਦੀ ਭੂਮਿਕਾ ਇਕਾਈ ਪ੍ਰਧਾਨ ਪ੍ਰੇਮ ਮਸਤਾਨਾ ਨੇ ਨਿਭਾਈ। ਨਰਿੰਦਰ ਛੀਨੀਵਾਲੀਆ, ਬਿੰਦਰ ਧਨੌਲਾ, ਸੁਖਦੇਵ ਬਰਨਾਲਾ ਨੇ ਆਕਰਸ਼ਕ ਮੈਜਿਕ ਟ੍ਰਿੱਕ ਦਿਖਾਏ। ਇਕਾਈ ਸਕੱਤਰ ਮਹਿੰਦਰ ਸਿੰਘ ਨੇ ਉਸਾਰੂ ਸਾਹਿਤ ਦੀ ਮਹੱਤਤਾ ਤੇ ਚਾਨਣਾ ਪਾਇਆ। ਸੂਬਾ ਪ੍ਰਧਾਨ ਰਜਿੰਦਰ ਭਦੌੜ ਨੇ ਆਮ ਪਾਏ ਜਾਂਦੇ ਵਹਿਮਾਂ ਭਰਮਾਂ, ਚੇਲੇ ਤਾਂਤਰਿਕਾਂ, ਕਿਸਮਤਵਾਦ, ਜੋਤਿਸ਼, ਧਾਗੇ ਤਵੀਤਾਂ ਆਦਿ ਬਾਰੇ ਵਿਸਤਾਰ ਪੂਰਵਕ ਦੱਸਿਆ ਜਿਸਨੂੰ ਲੋਕਾਂ ਨੇ ਬੜੇ ਗਹੁ ਨਾਲ ਸੁਣਿਆ। ਸਟੇਜ ਤੋਂ ਵਾਰ ਵਾਰ ਚੈਲਿੰਜ ਕਰਨ ਦੇ ਬਾਵਜਦ ਉਕਤ ਔਰਤ ਘਰੋਂ ਬਾਹਰ ਨਹੀਂ ਨਿਕਲੀ ਹਾਲਾਂ ਕਿ ਇਹ ਉਸਦੀ ਚੌਂਕੀ ਲਾਉਣ ਦੀ ਰਾਤ ਸੀ। ਸੁਖਵਿੰਦਰ ਠੀਕਰੀਵਾਲਾ, ਯਾਦਵਿੰਦਰ ਅਤੇ ਜਗਮੋਹਨ ਬਰਨਾਲਾ ਨੇ ਅਗਾਂਹਵਧੂ ਗੀਤ ਗਾਏ।

ਵਿਸ਼ੇਸ਼ : ਲਗਭਗ 800 ਰੁਪਏ ਦਾ ਸਾਹਿਤ ਤੇ ਕੈਸਟਾਂ ਵਿਕੀਆਂ ਸਟਾਲ ਦਾ ਪ੍ਰਬੰਧ ਕੁਲਵੰਤ ਠੀਕਰੀਵਾਲਾ ਨੇ ਸਾਂਭਿਆ।

ਮਹਿੰਦਰ ਸਿੰਘ, ਸਕੱਤਰ
ਬਰਨਾਲਾ ਇਕਾਈ।

### ਸਰਕਾਰੀ ਹਾਈ ਸਕੂਲ ਬਹਿਕ ਬੋਦਲਾ ਵਿਖੇ ਤਰਕਸ਼ੀਲ ਪ੍ਰੋਗਰਾਮ

ਮਿਤੀ : 15-10-2000
ਜਾਦੂ ਦੇ ਟ੍ਰਿੱਕ : ਮਾਸਟਰ ਸੁਰੇਸ਼ ਕੁਮਾਰ (ਫਾਜਿਲਕਾ), ਗੁਰਦੀਪ ਸਿੰਘ ਸਕੱਤਰ ਇਕਾਈ ਮੰਡੀ ਲਾਧੂਕਾ ਅਤੇ ਵਜ਼ੀਰ ਸਿੰਘ ਦੁਆਰਾ ਪੇਸ਼ ਕੀਤੇ ਗਏ। ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਡਾ. ਰਮੇਸ਼ ਕੁਮਾਰ ਮੰਡੀ ਲਾਧੂਕਾ ਦੁਆਰਾ ਚਲਾਇਆ ਗਿਆ।
ਮੁੱਖ ਤਕਰੀਰ : ਡਾ. ਸ਼ਾਮ ਲਾਲ ਅਤੇ ਲਾਲ ਚੰਦ ਗੋਲਡਨ
ਸਟੇਜ ਸਕੱਤਰ : ਭਗਤ ਸਿੰਘ ਪ੍ਰਚਾਰ ਸਕੱਤਰ ਮੰਡੀ ਲਾਧੂਕਾ
ਕਿਤਾਬਾਂ ਦੀ ਸੇਲ : ਡਾ. ਭਗਵਾਨ ਦਾਸ ਦੁਆਰਾ ਕੀਤੀ ਗਈ।

*ਰਿਪੋਰਟ : ਲਾਲ ਚੰਦ ਗੋਲਡਨ*

### ਚੋਣ ਸੂਚਨਾ

**ਸ਼ੇਰਪੁਰ ਇਕਾਈ (ਸੰਗਰੂਰ)**
ਪ੍ਰਧਾਨ : ਗਿਆਨ ਸਿੰਘ ਪੁੱਤਰ ਪਿਆਰੇ ਲਾਲ ਗੁਰੂ ਨਾਨਕ ਇੰਜੀਨੀਅਰਿੰਗ ਵਰਕਸ, ਕਾਤਰੋਂ ਚੌਂਕ ਸ਼ੇਰਪੁਰ।
ਸਕੱਤਰ : ਭਾਨ ਸਿੰਘ ਪੁੱਤਰ ਸੁੱਚਾ ਸਿੰਘ ਲੀਲ ਪੱਤੀ ਬੜੀ ਰੋਡ, ਸ਼ੇਰਪੁਰ

**ਭੂੰਗਾ ਇਕਾਈ (ਹੁਸ਼ਿਆਰਪੁਰ)**
ਪ੍ਰਧਾਨ : ਹਰਿੰਦਰ ਪਾਲ ਪੁੱਤਰ ਸਾਧੂ ਸਿੰਘ ਪਿੰਡ ਕੂੰਟਾਂ ਡਾ. ਭੂੰਗਾ

**ਬਰਗਾੜੀ ਇਕਾਈ (ਫਰੀਦਕੋਟ)**
ਪ੍ਰਧਾਨ : ਕ੍ਰਿਸ਼ਨ ਬਰਗਾੜੀ, ਫੋਨ : 01635-44162
ਸਕੱਤਰ : ਜਸਵੰਤ ਜੱਸ, ਜਿਲ੍ਹਾ ਕਚਿਹਰੀਆਂ, ਫਰੀਦਕੋਟ

### ਮੈਗਜ਼ੀਨ ਲਈ ਸਹਾਇਤਾ

ਅਸ਼ੋਕ ਕੁਮਾਰ ਪਿੰਡ ਫੰਬੀਆ (ਹੁਸ਼ਿਆਰਪੁਰ) ਵੱਲੋਂ ਆਪਣੀ ਬੇਟੀ ਮਨੀਸ਼ਾ ਦੇ ਜਨਮ ਦਿਨ ਤੇ 100 ਰੁਪਏ

### ਵਿਸ਼ੇਸ਼ ਧੰਨਵਾਦ

ਜ਼ਿਲ੍ਹਾ ਮੁਕਤਸਰ ਦੇ ਸਾਇੰਸ ਸੁਪਰਵਾਈਜ਼ਰ ਸ੍ਰੀ ਬਲਵਿੰਦਰ ਸਿੰਘ ਸਿੱਧੂ ਵੱਲੋਂ ਜ਼ਿਲੇ ਦੇ 50 ਸਕੂਲਾਂ ਦੇ ਤਰਕਸ਼ੀਲ ਮੈਗਜ਼ੀਨ ਦੇ ਦੋ ਸਾਲਾ ਚੰਦੇ ਕੱਟ ਕੇ ਭੇਜਣ ਲਈ ਉਹਨਾਂ ਦਾ ਧੰਨਵਾਦ ਕਰਦੇ ਹਾਂ।



## ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਦਾ ਮੈਗਜੀਨ ਕਾਫੀ ਪਸੰਦ ਆਇਆ। ਸੁਖਬੀਰ ਦੀ ਕਹਾਣੀ 'ਉਦਾਸੀ' ਕਾਫੀ ਰੌਚਿਕ ਤੇ ਦਿਲਚਸਪ ਲੱਗੀ। ਸ਼ੋਰ ਪ੍ਰਦੂਸ਼ਣ ਸਬੰਧੀ ਲੇਖ ਵੀ ਸਲਾਹੁਣਯੋਗ ਸੀ। 'ਹੱਡੀ ਹੰਢਾਏ ਪਲਾਂ ਦੀ ਦਾਸਤਾਨ' ਕਾਲਮ ਤਹਿਤ ਰਾਮ ਸਵਰਨ ਨੇ ਅਸਲੀਅਤ ਤੋਂ ਜਾਣੂ ਕਰਾਇਆ। ਇੰਗਲੈਂਡ ਵਿੱਚ ਵੀ ਉਸ ਸਮੇਂ -ਨਾਈਲੱਗ ਸ਼ਰਧਾਲੂਆਂ ਦੀਆਂ ਮੰਦਰਾਂ ਵਿੱਚ ਲੰਬੀਆਂ ਕਤਾਰਾਂ ਲੱਗੀਆਂ ਹੋਈਆਂ ਸਨ। ਨਵਾਂ ਕਾਲਮ ਸ਼ੁਰੂ ਕਰਕੇ ਤੁਸੀਂ ਭੁੱਲਾਘਾਯੋਗ ਕੰਮ ਕੀਤਾ ਹੈ। ਮੁਲਾਕਾਤ ਜਾਰੀ ਰਹਿਣੀ ਚਾਹੀਦੀ ਅ। 'ਤਰਕਸ਼ੀਲ ਜਾਗੋ' ਵੀ ਲਾਜਵਾਬ ਰਚਨਾ ਸੀ। ਮੈਗਜ਼ੀਨ ਰੂਸ਼ ਪ੍ਰਦੇਸ਼ ਵਿੱਚ ਕਾਫੀ ਪਾਪੂਲਰ ਹੋ ਰਿਹਾ ਹੈ। ਇਸ ਲਈ ਸਮੁੱਚਾ ਬਿਰਡ ਵਧਾਈ ਦਾ ਹੱਕਦਾਰ ਹੈ। ਪਰੂਫ ਰੀਡਿੰਗ ਵਿੱਚ ਕਾਫੀ ਹੱਦ ਤੱਕ ਸੁਧਾਰ ਹੈ। ਹੋ ਸਕੇ ਤਾਂ ਭਾਸ਼ਾ ਸਰਲ ਤੇ ਮੈਗਜ਼ੀਨ ਨੂੰ ਮਾਸਿਕ ਕਰੋ। ਮੈਗਜ਼ੀਨ ਦੀ ਦੋ ਮਹੀਨੇ ਤੱਕ ਦੀ ਉਡੀਕ ਬੇਸਬਰੀ ਭਰੀ ਹੁੰਦੀ ਹੈ।

*ਅਵਤਾਰ ਸਿੰਘ ਲਸਾੜਾ*
*ਕਾਵੈਂਟਰੀ (ਇੰਗਲੈਂਡ)*

ਸਤੰਬਰ-ਅਕਤੂਬਰ ਦਾ ਮੈਗਜ਼ੀਨ ਪੜ੍ਹਕੇ ਕਈ ਵਿਸ਼ਿਆਂ ਬਾਰੇ ਭਰਪੂਰ ਜਾਣਕਾਰੀ ਮਿਲੀ। ਅਵਤਾਰ ਸਿੰਘ ਹੰਸਰਾ ਦਾ ਵਿਅੰਗ 'ਕੁਰਸੀ ਹੇਠ ਲੁਕਿਆ ਧਰਮ' ਬਹੁਤ ਪਸੰਦ ਆਇਆ। ਸ਼੍ਰੀ ਸ਼ਰਾਬ ਇੱਕ ਖਾਮੋਸ਼ ਕਾਤਲ ਹੈ' ਤੇ 'ਮਨੁੱਖੀ ਜ਼ੀਨਾਂ ਦੀ ਨਕਸ਼ਾਬੰਦੀ' ਗਿਆਨ ਵਰਧਕ ਰਚਨਾਵਾਂ ਸਨ। ਕਾਲਮ ਹੱਡ ਬੀਤੀਆਂ-ਜੱਗ ਬੀਤੀਆਂ ਤੇ ਗੀਤ ਵੀ ਚੰਗੇ ਸਨ।

*ਰਣਜੀਤ ਕੌਰ, ਰਾਮਪੁਰਾ ਫੂਲ*
*ਰਾਜਵੰਤ ਕੌਰ ਰੋਮਾਣਾ, ਡੱਗੋ ਰੋਮਾਣਾ, (ਫਰੀਦਕੋਟ)*

ਸਤੰਬਰ-ਅਕਤੂਬਰ ਦਾ ਸਮੁੱਚਾ ਮੈਟਰ ਸਲਾਹੁਣਯੋਗ ਸੀ। ਡਾ. ਹਰਚੰਦ ਸਿੰਘ ਸਰਹਿੰਦੀ ਦਾ ਸ਼ਰਾਬ ਬਾਰੇ ਲੇਖ ਤੇ ਬੂਰਾ ਸਿੰਘ ਜੀ ਦਾ 'ਦੁੱਖ ਸੁੱਖ ਦਾ ਸੰਕਲਪ' ਬਹੁਤ ਪਸੰਦ ਆਏ। 'ਠੂਠੀਆਂ ਦੀ ਰਸਮ' ਆਰਟੀਕਲ ਵਿੱਚ ਸੁਖਦੇਵ ਫਗਵਾੜਾ ਜੀ ਨੇ ਚੰਗੀ ਜਾਣਕਾਰੀ ਦਿੱਤੀ। ਪਿੰਡ ਦੀ ਸੱਥ 'ਚੋਂ ਤੇ 'ਅੰਧਵਿਸ਼ਵਾਸ਼ ਦਾ ਪ੍ਰਤੀਕ ਚੂਹਿਆਂ ਦਾ ਮੰਦਿਰ' ਵੀ ਚੰਗੀਆਂ ਰਚਨਾਵਾਂ ਸਨ। 'ਤਰਕਸ਼ੀਲ ਲਹਿਰ ਨਾਲ ਹੱਡੀ ਹੰਢਾਏ ਪਲਾਂ ਦੀ ਦਾਸਤਾਨ' ਕਾਲਮ ਚੰਗਾ ਚਲ ਰਿਹਾ ਹੈ।

*ਹਰਟਹਿਲ ਸਿੰਘ ਮੀਤ*
*ਰਾੜ੍ਹਾ ਸਾਹਿਬ (ਲੁਧਿਆਣਾ)*

ਇਹ ਅੰਕ ਪੜ੍ਹਕੇ ਨਵੀਂ ਜਾਣਕਾਰੀ ਮਿਲੀ। ਪਿੰਡ ਦੀ ਸੱਥ 'ਚੋਂ, 'ਠੂਠੀਆਂ ਦੀ ਰਸਮ' ਤੇ ਕੇਸ ਰਿਪੋਰਟ 'ਚੁੜੇਲ ਚਪੇੜਾਂ ਮਾਰ ਕੇ ਭੱਜੀ' ਆਦਿ ਰਚਨਾਵਾਂ ਬਹੁਤ ਪਸੰਦ ਆਈਆਂ। ਮਨੁੱਖੀ ਜ਼ੀਨਾਂ ਬਾਰੇ ਰਾਜਪਾਲ ਸਿੰਘ ਦਾ ਲੇਖ ਵਿਗਿਆਨਕ ਖੋਜਾਂ ਬਾਰੇ ਮਹੱਤਵਪੂਰਨ ਜਾਣਕਾਰੀ ਵਾਲਾ ਸੀ।

*ਦਲੀਪ ਸਿੰਘ, ਪਿੰਡ ਸੁਖਚੈਨ (ਸਿਰਸਾ)*

- ਸਤੰਬਰ-ਅਕਤੂਬਰ ਅੰਕ ਪੜ੍ਹਕੇ ਨਵੀਆਂ ਵਿਗਿਆਨਕ ਖੋਜਾਂ ਤੇ ਸੁਸਾਇਟੀ ਦੇ ਵਧਦੇ ਕਦਮਾਂ ਬਾਰੇ ਜਾਣਕਾਰੀ ਮਿਲੀ। 'ਮਨੁੱਖੀ ਜ਼ੀਨਾਂ ਦੀ ਨਕਸ਼ਾਬੰਦੀ' ਤੇ 'ਖੋਜ ਖਬਰਾਂ' ਬਹੁਤ ਪ੍ਰਭਾਵਸ਼ਾਲੀ ਸਨ। ਨਵਾਂ ਕਾਲਮ 'ਹੱਡੀਂ ਹੰਢਾਏ ਪਲਾਂ ਦੀ ਦਾਸਤਾਨ' ਵੀ ਮਹੱਤਵਪੂਰਨ ਹੈ। ਮਿੰਨੀ ਰਚਨਾਵਾਂ ਦੀ ਘਾਟ ਰੜਕਦੀ ਹੈ। ਕਵਿਤਾਵਾਂ ਤੇ ਗੀਤ ਬਹੁਤ ਪਸੰਦ ਆਏ। ਆਲੋਚਨਾਤਮਕ ਚਿੱਠੀਆਂ ਵੀ ਛਾਪਿਆ ਕਰੋ।

*ਰਣਜੀਤ ਸਿੰਘ, ਮੋਠਾਂਵਾਲਾ (ਫਿਰੋਜਪੁਰ)*
*ਕੁਲਦੀਪ ਕਰਮਗੜ੍ਹ, ਢਾਣੀ ਕਰਮਗੜ੍ਹ (ਮਲੋਟ)*

- ਇਸ ਅੰਕ ਦੀ ਸੰਪਾਦਕੀ ਖੂਬ ਰਹੀ। ਦਵਾਰਕਾ ਭਾਰਤੀ ਦਾ ਲੇਖ 'ਕੀ ਨਾਸਤਿਕ ਖਲਨਾਇਕ ਹਨ?' ਵੀ ਉਸਾਰੂ ਚਰਚਾ ਛੇੜਦਾ ਸੀ। ਕੇਸ ਰਿਪੋਰਟ ਤੇ ਸਰਗਰਮੀਆਂ ਆਦਿ ਮੈਗਜ਼ੀਨ ਦੇ ਜ਼ਰੂਰੀ ਹਿੱਸੇ ਹਨ ਪ੍ਰੰਤੂ ਥੋੜ੍ਹਾ ਸੰਖੇਪ ਕਰਕੇ ਪੰਨੇ ਬਚਾਏ ਜਾ ਸਕਦੇ ਹਨ। ਸੁਖਬੀਰ ਦੀ ਕਹਾਣੀ ਚੰਗੀ ਸੀ। ਚੰਗੇ ਲੇਖਕਾਂ ਜਿਵੇਂ ਮੰਟੋ, ਗੋਰਕੀ, ਟਾਲਸਟਾਏ ਦੀਆਂ ਅਨੁਵਾਦਿਤ ਕਹਾਣੀਆਂ ਨੂੰ ਵੀ ਥਾਂ ਦੇਣੀ ਚਾਹੀਦੀ ਹੈ। ਤਰਕ ਭਰਪੂਰ ਵਿਅੰਗ ਰਚਨਾਵਾਂ ਨੂੰ ਵੀ ਵਿਚਾਰਨਾ ਬਣਦਾ ਹੈ। ਬੱਚਿਆਂ ਤੇ ਵਿਦਿਆਰਥੀਆਂ ਲਈ ਮੈਗਜ਼ੀਨ ਵਿੱਚ ਮੈਟਰ ਵਧਾਉਣਾ ਚਾਹੀਦਾ ਹੈ।

*ਨਵਕਿਰਨ ਪਾਂਛਟ*
*ਪਾਂਛਟਾ (ਜਲੰਧਰ)*

- ਨਵੰਬਰ-ਦਸੰਬਰ ਅੰਕ ਦਾ ਸਮੁੱਚਾ ਮੈਟਰ ਪ੍ਰਭਾਵਸ਼ਾਲੀ ਸੀ। ਰਾਮ ਸਿੰਘ ਨਿਰਮਾਣ ਦੀ ਰਚਨਾ 'ਤਰਕਸੀਲ ਜਾਗੋ' ਪੜ੍ਹ ਕੇ ਬਹੁਤ ਆਨੰਦ ਪ੍ਰਾਪਤ ਹੋਇਆ। ਸ਼ੋਰ ਪ੍ਰਦੂਸ਼ਣ ਸਬੰਧੀ ਲੇਖ ਤੇ ਸੁਖਬੀਰ ਜੀ ਦੀ ਕਹਾਦੀ 'ਉਦਾਸੀ' ਵੀ ਚੰਗੀਆਂ ਰਚਨਾਵਾਂ ਸਨ। 'ਹੱਡੀ ਹੰਢਾਏ ਪਲਾਂ ਦੀ ਦਾਸਤਾਨ' ਕਾਲਮ ਵਿੱਚ ਮੂਰਤੀਆਂ ਦੇ ਦੁੱਧ ਪੀਣ ਦੀ ਘਟਨਾ ਦੀ ਪ੍ਰਭਾਵਸ਼ਾਲੀ ਵਿਆਖਿਆ ਕੀਤੀ ਗਈ ਸੀ।

*ਰਾਜਨ ਲੱਖਿਆਲਵੀ*
*ਅਬੋਹਰ ਰੋਡ, ਮੁਕਤਸਰ।*

- ਸਮੁੱਚਾ ਅੰਕ ਹੀ ਬਹੁਤ ਵਧੀਆ ਸੀ। ਪਲੈਟਾਨੋਵ ਤੇ ਸ਼ਹੀਦ ਭਗਤ ਸਿੰਘ ਦੇ ਵਿਚਾਰ ਬਹੁਤ ਪਸੰਦ ਆਏ। ਮਹਾਰਾਜਾ ਰਣਜੀਤ ਸਿੰਘ ਬਾਰੇ ਆਰਟੀਕਲ ਪੜ੍ਹ ਕੇ ਭਰਮ ਭੁਲੇਖੇ ਦੂਰ ਹੋ ਗਏ। ਸਰਗਰਮੀਆਂ ਸੰਖੇਪ ਕਰਕੇ ਉਹਨਾਂ ਦੀ ਥਾਂ ਲੇਖ ਛਾਪਿਆ ਕਰੋ। ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਹੈ। ਮੈਗਜ਼ੀਨ ਦਾ ਟਾਈਟੰਲ ਪੰਨਾ ਪ੍ਰਭਾਵਸ਼ਾਲੀ ਸੀ।

*ਰਾਜੇਸ਼ ਕੁਮਾਰ ਪੱਪੀ, ਅਵਤਾਰ ਅਰਸ਼*
*ਸਾਹੋਕੇ (ਮੋਗਾ)*

- ਹਰ ਵਾਰ ਦੀ ਤਰ੍ਹਾਂ ਇਸ ਵਾਰ ਦਾ ਅੰਕ ਵੀ ਪਸੰਦ ਆਇਆ। ਰਚਨਾਵਾਂ ਵਿੱਚੋਂ ਰਾਮ ਸਿੰਘ ਨਿਰਮਾਣ ਦੀ ਜਾਗੋ, ਸੰਪਾਦਕੀ, ਸ਼ੋਰ ਪ੍ਰਦੂਸ਼ਣ, ਧਰਮ ਤੋਂ ਮੁਕਤ ਨੈਤਿਕਤਾ ਕਾਬਿਲ-

ਏ-ਤਾਰੀਫ ਸਨ। ਮੁੱਖ ਪੰਨਾ ਵੀ ਖਿੱਚ ਭਰਪੂਰ ਸੀ। ਸ਼ੰਕਾ ਨਵਿਰਤੀ ਕਾਲਮ ਦੇ ਸਫੇ ਵਧਾਏ ਜਾਣ ਤਾਂ ਉਚਿਤ ਰਹੇਗਾ। ਭੂਰਾ ਸਿੰਘ ਤੇ ਡਾ. ਸਰਹਿੰਦੀ ਦੇ ਲੇਖ ਵਧੇਰੇ ਛਾਪਿਆ ਕਰੋ। ਇਸ ਅੰਕ ਵਿੱਚ ਮੁਲਾਕਾਤ. ਤੇ ਪਿੰਡ ਦੀ ਸੱਥ 'ਚੋਂ ਗਾਇਬ ਸਨ। ਅਜਿਹੇ ਮਹੱਤਵਪੂਰਨ ਕਾਲਮਾਂ ਦੀ ਲਗਾਤਾਰਤਾ ਕਾਇਮ ਰਹਿਣੀ ਚਾਹੀਦੀ ਹੈ। ਸਰਗਰਮੀਆਂ ਸੰਖੇਪ ਕਰਕੇ ਵਿਗਿਆਨਕ ਜਾਣਕਾਰੀ ਨੂੰ ਵਧੇਰੇ ਥਾਂ ਦਿਆ ਕਰੋ। ਮੈਗਜ਼ੀਨ ਵਿੱਚ ਪਹਿਲਾਂ ਨਾਲੋਂ ਤਾਂ ਕਾਫੀ ਸੁਧਾਰ ਹੈ ਪਰ ਹਾਲੇ ਵੀ ਬਹੁਤ ਕੁਝ ਕਰਨਾ ਬਾਕੀ ਹੈ।

*ਰੁਪਿੰਦਰ ਰਮਨ*
*ਧਰੋੜ (ਲੁਧਿਆਣਾ)*

- ਮੈਗਜ਼ੀਨ ਦੀ ਦਿੱਖ ਲਗਾਤਾਰ ਪ੍ਰਭਾਵਸ਼ਾਲੀ ਹੁੰਦੀ ਜਾ ਰਹੀ ਹੈ। ਨਵੰਬਰ-ਦਸੰਬਰ ਅੰਕ ਵਿੱਚ ਰਾਮ ਸਿੰਘ ਨਿਰਮਾਣ ਦੀ 'ਜਾਗੋ' ਪਾਖੰਡੀਆਂ ਤੇ ਕਰਾਰੀ ਚੋਟ ਸੀ। ਕੀ ਨਾਸਤਿਕ ਖਲਨਾਇਕ ਹਨ, ਧਰਮ ਤੋਂ ਮੁਕਤ ਨੈਤਿਕਤਾ, ਮਹਾਰਾਜਾ ਰਣਜੀਤ ਸਿੰਘ ਦੇ ਆਖਰੀ ਸਾਲ ਆਦਿ ਰਚਨਾਵਾਂ ਪਸੰਦ ਆਈਆਂ। 'ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ' ਕਾਲਮ ਸ਼ੁਰੂ ਕਰਕੇ ਤੁਸੀਂ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਮੈਗਜ਼ੀਨ ਨੂੰ ਮਾਸਿਕ ਕਰਨ ਲਈ ਉਪਰਾਲੇ ਕਰੋ।

*ਗੁਰਮੇਲ ਸਟੈਨੋ, ਜਸਵਿੰਦਰ ਕੌਰ*
*ਅਜੀਤ ਰੋਡ, ਬਠਿੰਡਾ*

- ਤਰਕਸ਼ੀਲ ਮੈਗਜ਼ੀਨ ਵਿੱਚ ਭੂਰਾ ਸਿੰਘ ਮਹਿਮਾ ਸਰਜਾ ਦਾ ਲੇਖ 'ਦੁੱਖ ਸੁੱਖ ਦਾ ਸੰਕਲਪ' ਪੜ੍ਹਨ ਨੂੰ ਮਿਲਿਆ। ਲੇਖ ਬਹੁਤ ਗਿਆਨ ਭਰਪੂਰ ਸੀ। ਅਜਿਹੇ ਲੇਖ ਮੈਗਜ਼ੀਨ ਨੂੰ ਚਾਰ ਚੰਨ ਲਗਾਉਂਦੇ ਹਨ। ਤੁਸੀਂ ਮੈਗਜ਼ੀਨ ਤੇ ਹੋਰ ਸਰਗਰਮੀਆਂ ਨਾਲ ਚੰਗਾ ਰੋਲ ਅਦਾ ਕਰ ਰਹੇ ਹੋ।

*ਸੁਭਾਸ਼ ਚੰਦਰ*
*ਰਾਧਾ ਸਵਾਮੀ ਕਾਲਨੀ, ਫਾਜ਼ਿਲਕਾ*

- ਨਵੰਬਰ-ਦਸੰਬਰ ਅੰਕ ਵਿੱਚ 'ਤਰਕਸ਼ੀਲਾਂ ਦੀ ਪਰਖ ਤੇ ਮੂਰਤੀਆਂ ਦੁੱਧ ਪੀਣੋਂ ਹਟੀਆਂ' ਆਰਟੀਕਲ ਉਹਨਾਂ ਦਿਨਾਂ ਦੀ ਯਾਦ ਦਿਵਾਉਂਦਾ ਸੀ ਜਦ ਲਾਈਲੱਗਤਾ ਦੇ ਸ਼ਿਕਾਰ ਲੋਕਾਂ ਨੇ ਮੰਦਰਾਂ ਵਿੱਚ ਜਾ ਕੇ ਆਪਣੀ ਅਗਿਆਨਤਾ ਦਾ ਪ੍ਰਗਟਾਵਾ ਕੀਤਾ। ਤਰਕਸ਼ੀਲ ਅਦਾਰਾ ਗਿਆਨ ਰੂਪੀ ਚਾਨਣ ਨਾਲ ਅੰਧਵਿਸ਼ਵਾਸ਼ ਦੇ ਹਨੇਰੇ ਨੂੰ ਦੂਰ ਕਰ ਰਿਹਾ ਹੈ।

*ਜਸਕਰਨ ਜੀਦਾ, ਐਸ.ਪੀ.ਐਸ.ਪ੍ਰੀਤ*
*ਰਾਮ ਸਿੰਘ ਭੱਟੀ, ਪ੍ਰੋ. ਜਸਪਾਲ ਭੱਟੀ*
*ਗਿਲਜੇਵਾਲਾ (ਮੁਕਤਸਰ)*

- ਸੰਪਾਦਕੀ ਵਿੱਚ ਸ਼ਹੀਦ ਭਗਤ ਸਿੰਘ ਦੀ ਨਿੰਦਾ ਕਰਨ ਵਾਲੇ ਅਖੌਤੀ ਬੁੱਧੀਜੀਵੀਆਂ ਨੂੰ ਚੰਗਾ ਜੁਆਬ ਦਿੱਤਾ ਗਿਆ। 'ਉਦਾਸੀ' ਕਹਾਣੀ ਖਾਸ ਪ੍ਰਭਾਵ ਨਹੀਂ ਸਿਰਜ ਸਕੀ। 'ਤਰਕਸ਼ੀਲ ਜਾਗੋ' ਪਸੰਦ ਆਈ। 'ਹੱਡੀਂ ਹੰਢਾਏ ਪਲਾਂ ਦੀ ਦਾਸਤਾਨ' ਤਹਿਤ ਮੂਰਤੀਆਂ ਦੇ ਦੁੱਧ ਪੀਣ ਦੀ ਘਟਨਾ ਨੂੰ ਨਿਵੇਕਲੇ ਅੰਦਾਜ਼ ਵਿੱਚ ਪਾਠਕਾਂ ਸਾਹਵੇਂ ਪੇਸ਼ ਕੀਤਾ ਗਿਆ।

*ਅੰਗਰੇਜ਼ ਸੱਗੂ ਦਿਲਬਰ*
*ਚੌਟਾਲਾ ਰੋਡ, ਮੰਡੀ ਡੱਬਵਾਲੀ (ਹਰਿਆਣਾ)*

- ਨਵੰਬਰ ਦਸੰਬਰ ਅੰਕ ਵਿੱਚ ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਯਾਦ ਕਰਦਿਆਂ ਕਾਲਮ ਤਹਿਤ ਸੁਸਾਇਟੀ ਵੱਲੋਂ ਸਮੁੱਚੇ ਪੰਜਾਬ ਵਿੱਚ ਕੀਤੀਆਂ ਗਈਆਂ ਸਰਗਰਮੀਆਂ ਪੜ੍ਹੀਆਂ। ਸ਼ਹੀਦ ਭਗਤ ਸਿੰਘ ਦੀ ਸੋਚ ਨੂੰ ਹਰ ਦਰ ਤੇ ਲਿਜਾਣ ਅਤੇ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਇਹ ਇੱਕ ਚੰਗਾ ਉੱਦਮ ਹੈ। ਅਦਾਰੇ ਨੂੰ ਇਹ ਉੱਦਮ ਜਾਰੀ ਰੱਖਣਾ ਚਾਹੀਦਾ ਹੈ।

*ਕਰਮਜੀਤ ਸਿੰਘ*
*ਪਿੰਡ ਭਲੂਰ (ਮੋਗਾ)*

- ਇਸ ਅੰਕ ਦਾ ਟਾਈਟਲ ਪੇਜ਼ ਬਹੁਤ ਹੀ ਵਧੀਆ ਤੇ ਵਿਅੰਗਮਈ ਸੀ। ਮੈਗਜ਼ੀਨ ਵਿੱਚ ਤੱਥਾਂ ਤੇ ਆਧਾਰਿਤ, ਰੌਚਿਕ, ਗਿਆਨ-ਭਰਪੂਰ ਤੇ ਵਿਗਿਆਨਕ ਜਾਣਕਾਰੀ ਹੁੰਦੀ ਹੈ। ਮੈਗਜ਼ੀਨ ਵਿੱਚ ਦਿਨੋ ਦਿਨ ਨਿਖਾਰ ਆ ਰਿਹਾ ਹੈ। ਹੋ ਸਕੇ ਤਾਂ ਮੈਗਜ਼ੀਨ ਮਾਸਿਕ ਕੀਤਾ ਜਾਵੇ। ਤਰਕਸ਼ੀਲਤਾ ਲਈ ਕੰਮ ਕਰਨ ਵਾਲੇ ਸਭ ਸੱਜਣ ਵਧਾਈ ਦੇ ਹੱਕਦਾਰ ਹਨ।

*ਸੁੰਦਰ ਸਿੰਘ*
*ਬਾਜਾਖਾਨਾ (ਫਰੀਦਕੋਟ)*

- ਮੈਗਜ਼ੀਨ ਵਿੱਚ ਲਗਾਤਾਰ ਆ ਰਹੇ ਸੁਧਾਰ ਤੇ ਵਧ ਰਹੀ ਲੋਕਪ੍ਰਿਯਤਾ ਲਈ ਸੰਪਾਦਕੀ ਬੋਰਡ ਪ੍ਰਸੰਸ਼ਾ ਦਾ ਹੱਕਦਾਰ ਹੈ। ਨਵੰਬਰ-ਦਸੰਬਰ ਅੰਕ ਵਿੱਚ 'ਕੀ ਨਾਸਤਿਕ ਖਲਨਾਇਕ ਹਨ' ਮਹੱਤਵਪੂਰਨ ਲੇਖ ਸੀ। 'ਧਰਮ ਤੋਂ ਮੁਕਤ ਨੈਤਿਕਤਾ' ਤੇ ਹੋਰ ਸਥਾਈ ਕਾਲਮ ਪਸੰਦ ਆਏ।

*ਹਰਬਿੰਦਰ ਭਲਵਾਨ*
*ਤਰਖਾਣ ਵਾਲਾ (ਮਲੋਟ)*

- ਇਸ ਅੰਕ ਵਿੱਚ ਰਾਮ ਸਿੰਘ ਨਿਰਮਾਣ ਦੀ ਰਚਨਾ 'ਤਰਕਸ਼ੀਲ ਜਾਗੋ' ਬਹੁਤ ਪਸੰਦ ਆਈ। ਮਹਾਰਾਜਾ ਰਣਜੀਤ ਸਿੰਘ ਦੇ ਆਖਰੀ ਸਾਲ ਆਰਟੀਕਲ ਵੀ ਚੰਗਾ ਸੀ। ਮੈਗਜ਼ੀਨ ਸੁਸਾਇਟੀ ਦੇ ਉਦੇਸ਼ ਤੇ ਕਾਰਜ ਦੀ ਪੂਰਤੀ ਲਈ ਠੀਕ ਦਿਸ਼ਾ ਵੱਲ ਜਾ ਰਿਹਾ ਹੈ।

*ਜਗਦੀਸ਼ ਰਾਏ ਕੁਲਰੀਆਂ, ਬਰੇਟਾ (ਮਾਨਸਾ)*
*ਬਲਵਿੰਦਰ ਸਿੰਘ ਲੱਕੀ, ਨਿੱਕੇ ਸਰਾਂ (ਗੁਰਦਾਸਪੁਰ)*

- ਮੈਗਜ਼ੀਨ ਲਈ ਪਾਠਕਾਂ ਦੇ ਆਉਂਦੇ ਸੁਝਾਵਾਂ ਨੂੰ ਅਮਲੀ ਰੂਪ ਦੇਣ ਲਈ ਅਦਾਰੇ ਨੂੰ ਯਤਨ ਜੁਟਾਉਣੇ ਚਾਹੀਦੇ ਹਨ। ਕੇਸ ਰਿਪੋਰਟਾਂ ਦਾ ਰੂਪ ਬਦਲ ਕੇ ਨਿਵੇਕਲੇ ਅੰਦਾਜ਼ ਵਿੱਚ ਦੇਣਾ ਚਾਹੀਦਾ ਹੈ। ਸਰਗਰਮੀਆਂ ਸੰਖੇਪ ਰੂਪ ਵਿੱਚ ਹੋਣੀਆਂ ਚਾਹੀਦੀਆਂ ਹਨ। 'ਤਰਕ ਤੇ ਪਾਖੰਡ ਦੇ ਆਹਮੋ-ਸਾਹਮਣੇ ਹੋਣ ਤੇ' ਨਵਾਂ ਕਾਲਮ ਪ੍ਰਭਾਵਸ਼ਾਲੀ ਹੈ। ਬੱਚਿਆਂ ਲਈ ਸਥਾਈ ਕਾਲਮ ਸ਼ੁਰੂ ਕਰੋ।

*ਕੇ.ਸੀ. ਰੁਪਾਣਾ*
*ਰੁਪਾਣਾ (ਮੁਕਤਸਰ)*



ਮੁੱਖ ਸੰਪਾਦਕ (ਆਨਰੇਰੀ) :
ਰਾਜਿੰਦਰਪਾਲ ਸਿੰਘ (ਡਾ.)

ਸੰਪਾਦਕੀ ਬੋਰਡ (ਆਨਰੇਰੀ) :
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ) :
ਦਲਬੀਰ ਕਟਾਣੀ
0161-833868

ਚੰਦੇ : ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ 10 ਡਾਲਰ ਅਮਰੀਕੀ
ਲਾਈਫ਼ : 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ : 4/93 ਐਡੀਟਰ ਪੰਜਾਬ, ਚੰਡੀਗੜ੍ਹ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ :
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ, ਡਰਾਫ਼ਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖ ਕੇ ਭੇਜਿਆ ਜਾਵੇ।

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਸੰਪਰਕ, ਰਚਨਾਵਾਂ, ਸੁਝਾਅ ਅਤੇ ਚੰਦੇ ਭੇਜਣ ਲਈ ਪਤਾ :
**ਮੁੱਖ ਦਫ਼ਤਰ 'ਤਰਕਸ਼ੀਲ'**
**ਤਰਕਸ਼ੀਲ ਭਵਨ, ਤਰਕਸ਼ੀਲ ਚੌਕ,**
**ਸੰਘੇੜਾ ਬਾਈਪਾਸ, ਬਰਨਾਲਾ।**
**ਫੋਨ : 0167941466**

ਸੂਚਨਾ :
ਮੀਟਿੰਗਾਂ ਵਿੱਚ ਅਣਉਪਜਾਊ ਆਲੋਚਨਾ ਕਰਨ ਦੀ ਬਜਾਏ, ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਅੰਕ ਬਾਰੇ ਆਪਣੀ ਵਡਮੁੱਲੀ ਰਾਇ, ਪਰਚੇ ਦੀ ਦਿੱਖ ਰੌਚਕ ਅਤੇ ਇਸਦੇ ਦਿਸਹੱਦੇ ਚੋਰੜੇ ਕਰਨ ਲਈ ਆਪਣੇ ਉਸਾਰੂ ਸੁਝਾਅ ਭੇਜਣ।

## ਭਵਨ ਸਹਾਇਤਾ

ਕ੍ਰਿਸ਼ਨ ਬਰਗਾੜੀ ਰਾਂਹੀਂ

| | |
|---|---|
| 1. ਚਰਨਜੀਤ ਸਿੰਘ ਡਰਾਇੰਗ ਮਾਸਟਰ, ਡੇਮਰੂ | 500 ਰੁਪੈ |
| 2. ਜਸਕਰਨ ਲੰਢੇ ਵਿਆਹ ਦੀ ਖੁਸ਼ੀ ਵਿੱਚ | 100 ਰੁਪੈ |
| ਰਾਜਿੰਦਰ ਭਦੌੜ ਰਾਹੀਂ | |
| 3. ਜਗਦੇਵ ਸਿੰਘ ਜੱਗੀ ਇਲੈਕਟ੍ਰਾਨਿਕਸ, ਭਦੌੜ | 100 ਰੁਪੈ |
| ਮਾਸਟਰ ਸੁਰਿੰਦਰ ਰਾਮਪੁਰਾ ਰਾਹੀਂ | |
| 4. ਵਿਜੈ ਕੁਮਾਰ, ਟੈਕਨਾਲੋਜਿਸਟ ਕੰਮਪਿਊਟਰ ਸੈਂਟਰ, ਬਠਿੰਡਾ | 300 ਰੁਪੈ |
| 5. ਸੁਦਾਗਰ ਸਿੰਘ ਯੁਨਾਈਟਿਡ ਇੰਡੀਆਂ, ਬਠਿੰਡਾ ਲੜਕੇ ਅਮਨਦੀਪ ਦੇ ਜਨਮ ਦਿਨ ਦੀ ਖੁਸ਼ੀ ਵਿੱਚ | 100 ਰੁਪੈ |
| 6. ਅਵਤਾਰ ਸਿੰਘ ਯੁਨਾਈਟਿਡ ਇੰਡੀਆ, ਬਠਿੰਡਾ ਤਰੱਕੀ ਦੀ ਖੁਸ਼ੀ ਵਿੱਚ | 100 ਰੁਪੈ |
| 7. ਬਾਬੂ ਸਿੰਘ ਪਿੱਥੋ | 100 ਰੁਪੈ |
| 8. ਮਾਸਟਰ ਗੁਰਦਿੱਤ ਸਿੰਘ ਚੀਦਾ ਜਿਲ੍ਹਾ ਮੋਗਾ | 500 ਰੁਪੈ |
| 9. ਸੁਖਬੀਰ ਸਿੰਘ ਪੁੱਤਰ ਕਿਸ਼ਨ ਸਿੰਘ, ਤਲਵਾੜਾ | 100 ਰੁਪੈ |
| 10. ਗੁਰਜੰਟ ਸਿੰਘ ਮੁੱਖ ਅਧਿਆਪਕ, ਗੌ.ਮਿਡਲ ਸਕੂਲ, ਖਡਾਲ ਕਲਾਂ | 100 ਰੁਪੈ |
| 11. ਭੋਜਰਾਜ ਮੁੱਖ ਅਧਿਆਪਕ ਸ. ਮਿ. ਸਕੂਲ, ਕਾਹਨਗੜ੍ਹ | 100 ਰੁਪੈ |
| ਚੰਨਣ ਵਾਂਦਰ ਰਾਹੀਂ | |
| 12. ਅਜਮੇਰ ਕੌਰ ਬੰਬੀਹਾ ਭਾਈ ਪੋਤੇ ਦੇ ਜਨਮ ਦੀ ਖੁਸ਼ੀ ਵਿੱਚ | 100 ਰੁਪੈ |
| ਜਸਵੰਤ ਸਿੰਘ ਪ੍ਰਧਾਨ ਮੋਹਾਲ਼ੀ ਰਾਹੀਂ | |
| 13. (ਗੁਪਤ) ਨਵੇਂ ਮਕਾਨ ਦੀ ਖੁਸ਼ੀ ਵਿੱਚ | 1000 ਰੁਪੈ |
| ਗੁਰਮੀਤ ਸਿੰਘ ਪ੍ਰਧਾਨ ਰੋਪੜ ਜੋਨ ਰਾਹੀਂ | |
| 14. ਗਗਨਦੀਪ ਕੌਰ ਪੁੱਤਰ ਹਰਪਾਲ ਸਿੰਘ ਆਰਟ ਮਾਸਟਰ ਖਰੜ੍ਹ ਨੌਕਰੀ ਮਿਲਣ ਦੀ ਖੁਸ਼ੀ ਵਿੱਚ | 200 ਰੁਪੈ |
| 15 ਰਵਨੀਤ ਕੌਰ ਪੁੱਤਰੀ ਗੁਰਮੀਤ ਸਿੰਘ ਲੜ੍ਹਕੀ ਦੇ ਜਨਮ ਦੀ ਖੁਸ਼ੀ ਵਿੱਚ | 100 ਰੁਪੈ |
| ਬਲਵਿੰਦਰ ਬਰਨਾਲਾ ਰਾਹੀਂ | |
| 16. ਮਾਸਟਰ ਬਲਵੰਤ ਜੀ ਪ੍ਰਧਾਨ ਸਰਦੂਲਗੜ੍ਹ ਇਕਾਈ, ਲੜ੍ਹਕੀ ਦੇ ਮੈਰਿਟ ਵਿੱਚ ਆਉਣ ਦੀ ਖੁਸ਼ੀ ਵਿੱਚ | 300ਰੁਪੈ |
| ਭੂਰਾ ਸਿੰਘ ਪ੍ਰਧਾਨ ਬਠਿੰਡਾ ਜੋਨ ਰਾਹੀ | |
| 17. ਹਰਨੇਕ ਸਿੰਘ ਰਿਟਾਇਰਡ ਜੇ.ਈ. ਜੈਤੋ ਮੰਡੀ | 500ਰੁਪੈ |
| 18. ਕੁਲਵੰਤ ਸਿੰਘ ਮਿਲਕ ਪਲਾਂਟ ਬਠਿੰਡਾ ਲੜ੍ਹਕੀ ਵੀਰਪਾਲ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ | 200 ਰੁਪੈ |
| ਜੋੜ | 4500 ਰੁਪੈ |
| ਪਿਛਲਾ ਜਮਾਂ | 761519 ਰੁਪੈ |
| ਕੁੱਲ ਜੋੜ | 766019 |

## ਲਾਈਫ ਮੈਂਬਰਸ਼ਿਪ

| | |
|---|---|
| 592 ਬਲਦੇਵ ਸਿੰਘ ਵਾਂਦਰ ਗਲੀ ਨੰ: 10 ਮਾਨ ਹਾਊਸ, ਪਾਵਰ ਹਾਊਸ ਰੋਡ, ਬਠਿੰਡਾ | 500 ਰੁਪੈ |
| 593. ਹਰਮੰਦਰ ਸਿੰਘ ਸਰਾਂ, ਸੀ.602, ਲੇਕ ਵਿਊ ਪੱਛਮ ਵਿਹਾਰ ਨਵੀਂ ਦਿੱਲੀ | 500 ਰੁਪੈ |
| 594. ਜੋਗਿੰਦਰ ਲਾਭਾ ਪਿੰਡ ਤੇ ਡਾ: ਝੀਗੜਾ ਤਹਿ. ਵਾ ਜਿਲ੍ਹਾ. ਨਵਾਂ ਸ਼ਹਿਰ | 500 ਰੁਪੈ |

ਤਰਕਸ਼ੀਲ ਸਾਹਿਤ ਪੜ੍ਹੋ **2001** ਤਰਕਸ਼ੀਲ ਬਣੋ

### ਜਨਵਰੀ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | 1 | **2** | 3 | 4 | 5 | 6 |
| 7 | 8 | 9 | 10 | 11 | 12 | 13 |
| 14 | 15 | 16 | 17 | 18 | 19 | 20 |
| 21 | 22 | 23 | 24 | 25 | **26** | 27 |
| 28 | 29 | 30 | 31 | | | |

### ਫਰਵਰੀ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | | | 1 | 2 | 3 |
| 4 | 5 | 6 | 7 | **8** | 9 | 10 |
| 11 | 12 | 13 | 14 | 15 | 16 | 17 |
| 18 | 19 | 20 | **21** | 22 | 23 | 24 |
| 25 | 26 | 27 | 28 | | | |

### ਮਾਰਚ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | | | 1 | 2 | 3 |
| 4 | 5 | **6** | 7 | **8** | **9** | **10** |
| 11 | 12 | 13 | 14 | 15 | 16 | 17 |
| 18 | 19 | 20 | 21 | 22 | **23** | 24 |
| 25 | 26 | 27 | 28 | 29 | 30 | 31 |

### ਅਪ੍ਰੈਲ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| 1 | **2** | 3 | 4 | 5 | **6** | 7 |
| 8 | 9 | 10 | 11 | 12 | **13** | **14** |
| 15 | 16 | 17 | 18 | 19 | 20 | 21 |
| 22 | 23 | 24 | **25** | 26 | 27 | 28 |
| 29 | 30 | | | | | |

### ਮਈ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | **1** | 2 | 3 | 4 | 5 |
| 6 | 7 | 8 | 9 | 10 | 11 | 12 |
| 13 | 14 | 15 | 16 | 17 | 18 | 19 |
| 20 | 21 | 22 | 23 | 24 | 25 | **26** |
| 27 | 28 | 29 | 30 | 31 | | |

### ਜੂਨ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | | | | 1 | 2 |
| 3 | 4 | **5** | **6** | 7 | 8 | 9 |
| 10 | 11 | 12 | 13 | 14 | 15 | 16 |
| 17 | 18 | 19 | 20 | 21 | 22 | 23 |
| 24 | 25 | 26 | 27 | 28 | 29 | 30 |

### ਜੁਲਾਈ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| 1 | 2 | 3 | 4 | 5 | 6 | 7 |
| 8 | 9 | 10 | 11 | 12 | 13 | 14 |
| 15 | 16 | 17 | 18 | 19 | 20 | 21 |
| 22 | 23 | 24 | 25 | 26 | 27 | 28 |
| 29 | 30 | **31** | | | | |

### ਅਗਸਤ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | | 1 | 2 | 3 | 4 |
| 5 | 6 | 7 | 8 | 9 | 10 | 11 |
| **12** | 13 | 14 | **15** | 16 | 17 | 18 |
| 19 | 20 | 21 | 22 | 23 | 24 | 25 |
| 26 | 27 | 28 | 29 | 30 | 31 | |

### ਸਤੰਬਰ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| 30 | | | | | | 1 |
| 2 | 3 | 4 | 5 | 6 | 7 | 8 |
| 9 | 10 | 11 | 12 | 13 | 14 | 15 |
| 16 | 17 | 18 | 19 | 20 | 21 | 22 |
| 23 | 24 | 25 | 26 | 27 | 28 | 29 |

### ਅਕਤੂਬਰ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | 1 | **2** | 3 | 4 | 5 | 6 |
| 7 | 8 | 9 | 10 | 11 | 12 | 13 |
| 14 | 15 | 16 | 17 | 18 | 19 | 20 |
| 21 | 22 | 23 | 24 | 25 | **26** | 27 |
| 28 | 29 | 30 | 31 | | | |

### ਨਵੰਬਰ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| | | | | **1** | 2 | 3 |
| 4 | 5 | 6 | 7 | 8 | 9 | 10 |
| 11 | 12 | 13 | **14** | **15** | 16 | 17 |
| 18 | 19 | 20 | 21 | 22 | 23 | 24 |
| 25 | 26 | 27 | 28 | 29 | **30** | |

### ਦਸੰਬਰ

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁਕਰ | ਸ਼ਨੀ |
|---|---|---|---|---|---|---|
| 30 | 31 | | | | | 1 |
| 2 | 3 | 4 | 5 | 6 | 7 | 8 |
| 9 | 10 | 11 | 12 | 13 | 14 | 15 |
| 16 | **17** | 18 | 19 | 20 | 21 | 22 |
| 23 | 24 | **25** | 26 | 27 | 28 | 29 |

● ਪੰਜਾਬ ਸਰਕਾਰ ਦੀਆਂ ਗਜ਼ਟਿਡ ਛੁੱਟੀਆਂ

ਅੰਕ 21
ਰਜਿ ਨੰ : 35/AC/91/TL

From : **Tarksheel**
Tarksheel Bhawan, Tarksheel Chow
Sanghera Bye Pass, BARNALA.